ਗੁਰੂ ਜਸ ਪੂਰਤ ਧਾਰਮਿਕ ਕਵਿਤਾਵਾਂ ਦੀ
ਨਵੀਂ ਪੁਸਤਕ

# ਉਪਕਾਰ ਦਰਸ਼ਨ

ਸੋਧੀ ਹੋਈ ਨਵੀਂ ਐਡੀਸ਼ਨ

ਜਿਸ ਵਿਚ ਗੁਰੂ ਸਾਹਿਬਾਂ ਦੇ ਕਾਰਨਾਮੇ, ਸ਼ਹੀਦਾਂ
ਤੇ ਉਪਕਾਰੀਆਂ ਸਿੰਘਾਂ ਦੇ ਪ੍ਰਸੰਗ ਤੇ ਹਾਸ
ਰਸ ਦੀਆਂ ਕਵਿਤਾਵਾਂ ਹਨ।

—ਲੇਖਕ—
ਬਰਕਤ ਸਿੰਘ ਜੀ 'ਅਨੰਦ' ਪ੍ਰਚਾਰਕ ਗੁਰਾਲਾ
ਕਰਤਾ—ਦਸ ਗੁਰਦਰਸ਼ਨ, ਸ਼ਹੀਦੀ ਜੋਤਾਂ
ਨਿਰੰਕਾਰੀ ਜੋਤਾਂ ਆਦਿਕ।

ਪ੍ਰਕਾਸ਼ਕ—
ਭਾ. ਮੇਹਰ ਸਿੰਘ ਐਂਡ ਸਨਜ਼
ਪੁਸਤਕਾਂ ਵਾਲੇ
ਬਾਜ਼ਾਰ ਮਾਈ ਸੇਵਾਂ ਸ੍ਰੀ ਅੰਮ੍ਰਿਤਸਰ ਜੀ

ਤੀਜੀ ਵਾਰ

ਮੂਲ ੨)

ਸ: ਬਰਕਤ ਸਿੰਘ ਜੀ 'ਅਨੰਦ'

ਰਚਿਤ ਨਵੀਂ ਪੁਸਤਕ

# ਸ਼ਹੀਦੀ ਜੋਤਾਂ

ਜਿਸ ਵਿਚ ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਦੀਪ ਸਿੰਘ ਸ਼ਹੀਦ, ਸ: ਹਰੀ ਸਿੰਘ ਨਲੂਆ ਆਦਿਕ ਉਹਨਾਂ ਸੂਰਬੀਰਾਂ ਦੇ ਪ੍ਰਸੰਗ ਲਿਖੇ ਗਏ ਹਨ 'ਜਿਨ੍ਹਾਂ ਵੰਡ ਕੇ ਛਕਿਆ, ਦੇਗ ਚਲਾਈ, ਤੇਗ ਵਾਹੀ, ਬੰਦ ਬੰਦ ਕਟਵਾਏ ਪਰ ਸੀ ਮੁਖੋਂ ਨਾ ਉਚਾਰੀ ਤੇ ਸਿਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਇਆ' ਉਹਨਾਂ ਸਿਦਕੀ ਸੂਰਬੀਰਾਂ ਦੇ ਪ੍ਰਸੰਗ ਪੜ੍ਹਨ ਲਈ ਇਹ ਪੁਸਤਕ ਪੜ੍ਹੋ। ਸ: ਬਰਕਤ ਸਿੰਘ ਜੀ ਨੇ ਬੜੀ ਹੀ ਸਵਾਦਲੀਆਂ ਕਵਿਤਾਵਾਂ ਵਿਚ ਇਹ ਪੁਸਤਕ ਲਿਖੀ ਹੈ ਮੁਲ ੨) ਸਫੇ ੨੧੦ ਜਿਲਦ ਪੱਕੀ, ਗੇਟਅੱਪ ਸ਼ਾਨਦਾਰ।



ਪ੍ਰਕਾਸ਼ਕ-

ਭਾਈ ਮੇਹਰ ਸਿੰਘ ਐਂਡ ਸਨਜ਼, ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਪ੍ਰਿੰਟਰ-ਮੋਹਨ ਲਾਲ 'ਕੰਵਲ'

'ਕੰਵਲ ਪ੍ਰਿੰਟਿੰਗ ਪ੍ਰੈਸ' ਕਟੜਾ ਸ਼ੇਰ ਸਿੰਘ, ਅੰਮ੍ਰਿਤਸਰ

# ਤਤਕਰਾ

## ਕੀ ਕਿਥੇ ਹੈ

# ਗੁਰੂ ਨਾਨਕ

ਚੜ੍ਹੇ ਚੰਨ ਤਾਂ ਡੋਬਦਾ ਤਾਰਿਆਂ ਨੂੰ,
ਡੁਬੇ ਹੋਏ ਬਚਾਏ ਤਾਂ ਗੁਰੂ ਨਾਨਕ।
ਝੰਡਾ ਏਕਤਾ ਦਾ ਹਥ ਵਿਚ ਫੜ ਕੇ,
ਦੁਨੀਆਂ ਉਤੇ ਝੁਲਾਏ ਤਾਂ ਗੁਰੂ ਨਾਨਕ।

'ਚੜ੍ਹਦੀ ਕਲਾ ਸਰਬਤ ਦਾ ਭਲਾ' ਹੋਵੇ,
ਨਗ਼ਮੇ ਸਾਂਝੇ ਸੁਣਾਏ ਤਾਂ ਗੁਰੂ ਨਾਨਕ।
ਪਰੇ ਪਰੇ ਦੀ ਗਾਮ ਵਿਚ ਖੁਭੇ ਹੋਏ,
ਗਲ ਅਛੂਤ ਜੋ ਲਾਏ ਤਾਂ ਗੁਰੂ ਨਾਨਕ।

ਘਰੋਂ ਵੰਡ ਕੇ ਵੰਡ ਵੰਡ ਖਾਣ ਵਾਲੇ,
ਸੋਹਣੇ ਕਰਤਬ ਸਿਖਾਏ ਤਾਂ ਗੁਰੂ ਨਾਨਕ।
ਖੇਤ ਉਜੜੇ ਪੁਜੜੇ ਕਿਰਤੀਆਂ ਦੇ,
ਹਰੇ ਭਰੇ ਕਰਾਏ ਤਾਂ ਗੁਰੂ ਨਾਨਕ।

ਸੌਦੇ ਸੱਚ ਦੇ ਕਰ ਸੰਸਾਰੀਆਂ ਲਈ,
ਮਾਰਾਂ ਪਿਤਾ ਤੋਂ ਖਾਏ ਤਾਂ ਗੁਰੂ ਨਾਨਕ।
'ਤੇਰਾ ਤੇਰਾ' ਦਾ ਜਾਪ ਉਚਾਰ ਮੂੰਹੋਂ,
ਭੁਖੇ ਨੰਗੇ ਰਿਝਾਏ ਤਾਂ ਗੁਰੂ ਨਾਨਕ।

ਅੱਕਾਂ ਤੁੰਮਿਆਂ ਤੇ ਕੌੜੇ ਰੇਠਿਆਂ ਦੀ,
ਦਿਲ ਦੀ ਜ਼ਹਿਰ ਗੁਆਏ ਤਾਂ ਗੁਰੂ ਨਾਨਕ।
'ਖ਼ੁਨਕ ਨਾਮ ਖ਼ੁਦਾਇਆ' ਦੀ ਠੰਡ ਪਾ ਕੇ,
ਸੜਦੇ ਭਗਤ ਬਚਾਏ ਤਾਂ ਗੁਰੂ ਨਾਨਕ।

ਘਰ ਘਾਟ ਪ੍ਰਵਾਰ ਛੱਡ ਦੇਸ਼-ਖਾਤਰ,
ਥਾਂ ਥਾਂ ਠੋਕਰਾਂ ਖਾਏ ਤਾਂ ਗੁਰੂ ਨਾਨਕ।
ਮਲਕ ਭਾਗੋ ਤੇ ਬਾਬਰ ਜਹੇ ਜ਼ਾਬਰਾਂ ਨੂੰ,
ਮੂੰਹ ਤੇ ਸਚ ਸੁਣਾਏ ਤਾਂ ਗੁਰੂ ਨਾਨਕ।

ਪਾਪ ਪੁੰਨ ਦੀ ਕਿਰਤ ਦਾ ਕਰ ਨਿਰਨਾ,
ਚੰਗੇ ਕਰਮ ਸਖਾਏ ਤਾਂ ਗੁਰੂ ਨਾਨਕ।
ਹਿੰਦ 'ਚੋਂ ਸੰਗਲ ਗੁਲਾਮੀ ਦੇ ਤੋੜਨੇ ਨੂੰ,
ਸੁਤੇ ਸ਼ੇਰ ਜਗਾਏ ਤਾਂ ਗੁਰੂ ਨਾਨਕ।

ਰੋੜਾਂ, ਬੇਰਾਂ, ਤੇ ਪਥਰਾਂ, ਰੇਠਿਆਂ ਨੂੰ,
ਜੇਕਰ ਸਾਹਿਬ ਬਣਾਏ ਤਾਂ ਗੁਰੂ ਨਾਨਕ।
ਬਾਗ਼ ਧਰਮ ਨਿਆਂ ਦੇ ਸੁਕਦੇ ਨੂੰ,
ਪਾਣੀ ਖ਼ੂਨ ਦਾ ਪਾਏ ਤਾਂ ਗੁਰੂ ਨਾਨਕ।



# ਪਿਆਰ ਦਾ ਮੰਦਰ

ਐ ਬਾਬਾ ਨਾਨਕ, ਤੂੰ ਜਗ ਦੇ ਅੰਦਰ।
ਤਈਆਰ ਸੀ ਕੀਤਾ, ਆ ਪਿਆਰ ਦਾ ਮੰਦਰ।
ਚੌਤਰਫੀ ਬੂਹੇ, ਉਹਨੂੰ ਚਾਰ ਤੂੰ ਲਾਏ।
ਕਿਰਤੀ ਦੇ ਉਸ ਤੇ, ਨਸ਼ਾਨ ਝੁਲਾਏ।

ਉਹਦੇ ਚਾਰੇ ਬੂਹੇ, ਤੂੰ ਰਖੇ ਖੁਲ੍ਹੇ।
ਜੀ ਅੰਦਰ ਆਉਂਦਾ, ਨਾ ਕੋਈ ਭੁਲੇ।
ਹਿੰਦੂ ਤੇ ਮੁਸਲਿਮ, ਤੇ ਸਿਖ, ਈਸਾਈ।
ਸਭ ਨੂੰ ਕਹਿ ਆਪਣਾ, ਗਲਵਕੜੀ ਪਾਈ।

ਇਕ ਨੂਰ ਤੋਂ ਉਪਜੇ, ਇਕੋ ਜਹੇ ਜਾਣੇ।
ਉਚਾ ਤੇ ਨੀਵਾਂ ਨਾ, ਫਰਕ ਪਛਾਣੇ।
ਇਕ ਪਾਸੇ ਹਲਵੇ, ਭਾਗੋ ਨੇ ਬਣਾਏ।
ਇਕ ਪਾਸੇ ਮਿਸੇ, ਲਾਲੋ ਨੇ ਪਕਾਏ।

ਹਲਵੇ ਵਿਚ ਲਹੂ ਸੀ, ਮਜ਼ਦੂਰ ਦਾ ਪਾਇਆ।
ਮਿਸੇ ਵਿਚ ਕਿਰਤੀ, ਨੇ ਮੁੜ੍ਹਕਾ ਚਵਾਇਆ।
ਪਰ ਕਿਰਤੀ ਲਾਲੋ, ਸੀ ਪ੍ਰੇਮ ਦਾ ਭੁਖਾ।
ਇਸ ਬਖਸ਼ਸ਼ ਕੋਲੋਂ, ਭਾਗੋ ਸੀ ਰੁਖਾ।

ਚੌਂਕੇ ਵਿਚ ਬੈਠੇ, ਗੁਰੂ ਨਾਨਕ ਆ ਕੇ।
ਮਿਸਾ ਤੇ ਹਲਵਾ, ਦੋਂਹ ਹਥੀਂ ਚਾ ਕੇ।
ਮੁਠੀ ਵਿਚ ਲੈ ਕੇ, ਜਾਂ ਦੋਂਹ ਨੂੰ ਘੁਟਿਆ।
ਦੁਧ ਮਿਸੇ ਵਿਚੋਂ, ਲਹੂ ਹਲਵੇ 'ਚੋਂ ਫੁਟਿਆ।

ਮਿਟੀ ਵਿਚ ਮਿਲ ਗਏ, ਉਥੇ ਹਲਵੇ ਮੰਡੇ।
ਮਜ਼ਦੂਰ ਦੇ ਹੋ ਗਏ, ਉਥੇ ਉਚੇ ਝੰਡੇ।
ਆ ਵੇਖ ਲੈ ਦਾਤਾ, ਹੁਣ ਪਿਆਰ ਦੀ ਵਰਤਨ।
ਆਪੋ ਵਿਚ ਭਿੜ ਭਿੜ, ਟੁਟ ਗਏ ਨੇ ਬਰਤਨ।

ਬਾਲਾ, ਮਰਦਾਨਾ, ਆਪੋ ਵਿਚ ਲੜਿਆ।
ਮਾਲਾਂ ਨੂੰ ਛਡ ਕੇ, ਛੁਰੀਆਂ ਨੂੰ ਫੜਿਆ।
ਜਿਸ ਥਾਂ ਤੇ ਪੰਗਤਾਂ, ਤੂੰ ਸਾਂਝੀਆਂ ਲਾਈਆਂ।
ਉਸ ਥਾਂ ਦੀਆਂ ਵੰਡੀਆਂ, ਗ਼ੈਰਾਂ ਨੇ ਪਾਈਆਂ।

ਜਿਥੇ ਸਚ ਦੇ ਸੌਦੇ, ਕਰ ਖਾਧੀਆਂ ਮਾਰਾਂ।
ਥਾਂ ਖੋਹ ਲੈ ਸਾਥੋਂ, ਉਹ 'ਗਾਏ ਦੇ ਯਾਰਾਂ'।
ਜਿਥੇ ਸੁਣ ਕੇ ਦਾਤਾ, ਤੇਰੀ ਰੱਬੀ ਬਾਣੀ।
ਪਥਰ ਵੀ ਹੋਂਦੈ, ਢਲ ਪਾਣੀ ਪਾਣੀ।

ਜਿਥੇ ਸਜਦੇ ਵਛਾਈ ਰੋੜਾਂ ਦਿਆਂ ਢੇਰਾਂ।
ਜਿਥੇ ਸਜਦੇ ਕੀਤੇ, ਤੈਨੂੰ ਨਿਉਂ ਨਿਉਂ ਬੇਰਾਂ।
ਜਿਥੇ ਹਲ ਵਾਹ ਵਾਹ, ਤੂੰ ਝੋਨਾ ਲਾਇਆ।
ਦੋਂਦੇ ਲਈ ਦੁਧ ਦਾ, ਦਰਿਆਓ ਵਗਾਇਆ।

ਮਸਤੀ ਜਹੀ ਲਿਆਵਨ, ਜਿਥੇ ਤੇਰੀਆਂ ਤਾਰਾਂ।
ਥਾਂ ਖੋਹ ਲੈ ਸਾਥੋਂ, ਉਹ ਅਜ ਮਕਾਰਾਂ।

ਬੰਦ ਕੀਤੀ ਜੋ ਸੀ, ਤੂੰ ਬਾਬਰ ਵਾਣੀ।
ਉਦਾਂ ਹੀ ਹੋ ਗਈ, ਉਹ ਗਰਮ ਕਹਾਣੀ।

ਤਕ ਕਿਰਤੀ ਕੁਸਦਾ, ਤੈਨੂੰ ਪੈਂਦੇ ਸੀ ਛਾਲੇ।
ਅਜ ਵਗਦੇ ਨੇ ਭਰ ਭਰ, ਲਹੂਆਂ ਦੇ ਨਾਲੇ।

ਤੇਰੇ ਪਿਆਰ ਦਾ ਮੰਦਰ, ਢਠ ਹੋ ਗਿਆ ਢੇਰੀ।
ਆ ਵਾਸਤਾ ਰੱਬ ਦਾ, ਤੂੰ ਲਾ ਨਾ ਡੇਰੀ।

ਜੱਗ ਖਹਿ ਖਹਿ ਮਰਦਾ, ਇਕ ਵੇਰ ਤੂੰ ਆ ਜਾ।
ਤੇਰੀ ਟੁਟ ਗਈ ਤਾਣੀ, ਏਹਨੂੰ ਗਾਂਢੇ ਲਾ ਜਾ।



# ਨਾਨਕ ਦੇ ਚੋਜ

ਨੂਰ ਦਾ ਚੋਲਾ ਗੁਰੂ ਨਾਨਕ ਨੇ,
ਜੱਗ ਤੇ ਧਾਰਿਆ।
ਚੜ੍ਹ ਪਿਆ ਉਹ ਚੰਦ੍ਰਮਾ,
ਜਿਸ ਡੁਬਿਆਂ ਨੂੰ ਤਾਰਿਆ।
'ਤ੍ਰਿਪਤਾ' ਨੇ ਜਾਇਆ ਲਾਲ ਉਹ,
ਜਿਸ ਤ੍ਰਿਪਤ ਕੀਤਾ ਜੱਗ ਨੂੰ।
ਜਿਸ ਮੇਟ ਦਿਤਾ ਦੂਈ ਨੂੰ,
ਜਿਸ ਤਾਰ ਦਿਤਾ ਠੱਗ ਨੂੰ।
ਕਰ ਕੇ ਉਹ ਸੌਦੇ ਸੱਚ ਦੇ,
ਖਾ ਕੇ ਚਪੇੜਾਂ ਹੱਸਦਾ।
ਘਰ ਦੀ ਹੀ ਪੂੰਜੀ ਵੰਡ ਕੇ,
ਉਹ ਵੰਡ ਖਾਣਾ ਦਸਦਾ।
ਜਮਨਾਂ 'ਚ ਫੂਕਾਂ ਮਾਰ ਕੇ,
ਜਿਸ 'ਸ਼ਾਮ' ਕੀਤਾ 'ਸ਼ਾਮ' ਨੂੰ।
ਉਹ ਸੱਪ ਛਾਂ ਕਰਦਾ ਫਿਰੇ,
ਨਾਨਕ ਗੁਰੂ ਦੇ ਨਾਮ ਨੂੰ।

ਕੰਡੇ ਨੂੰ ਓਹ ਗੁਲਜ਼ਾਰ ਕਰ,
ਸੁੱਕੇ ਨੂੰ ਮਹਿਕਾਉਂਦਾ ਫਿਰੇ।
ਕਿਰਤੀ ਦੇ ਉਜੜੇ ਖੇਤ ਤੇ,
ਬਖਸ਼ਸ਼ ਦੇ ਮੀਂਹ ਪਾਉਂਦਾ ਫਿਰੇ।
ਰੋੜਾਂ ਨੂੰ 'ਰੋੜੀ-ਸਾਹਿਬ' ਕਰ,
ਸਾਹਿਬ ਬਨਾ ਕੇ ਬੇਰ ਨੂੰ।
'ਪਥਰਾਂ' ਨੂੰ ਕਰ ਦੇ ਮੋਮ ਉਹ,
ਵਲੀਆਂ ਦੇ ਕਢ ਕਢ ਫੇਰ ਨੂੰ।
ਜੇਹਲਾਂ 'ਚ ਪੀਹ ਪੀਹ ਚੱਕੀਆਂ,
ਬੰਦਿਆਂ ਦੇ ਬੇੜੇ ਤਾਰਦਾ।
'ਕੋਹਨੂਰ' ਕੋੜੇ ਨੂੰ ਬਣਾ,
ਸੜਦੇ ਕੜਾਹੇ ਠਾਰਦਾ।
'ਭਾਗੋ' ਦੇ ਸੁੱਤੇ ਭਾਗ ਨੂੰ,
ਆ ਕੇ ਜਗਾਇਆ ਓਸ ਨੇ।
ਲਾਲੋ ਦਾ ਖਾ ਕੇ ਕੋਧਰਾ,
ਬਾਬਰ ਨਿਵਾਇਆ ਓਸ ਨੇ।
ਲਾਲੋ ਦੇ ਸੁਕੇ ਮਿਸਿਓਂ,
ਸੀ ਦੁਧ ਜਿਸ ਥਾਂ ਵਗ ਗਿਆ।
ਸੁੰਨ ਸਾਨ ਤੇ ਵੈਰਾਨ ਜਹੇ,
ਜੰਗਲ 'ਚ ਮੰਗਲ ਲਗ ਗਿਆ।

ਠਗਾਂ ਦੇ ਕੋਲੋਂ ਠਗੀਆਂ,
ਆ ਛੁਡਾਈਆਂ ਓਸ ਨੇ ।
ਰੇਠਿਆਂ ਤੁੰਮਿਆਂ ਵਿਚੋਂ,
ਜ਼ਹਿਰਾਂ ਗਵਾਈਆਂ ਓਸ ਨੇ ।
ਨੰਗੇ ਈ ਪੈਰੀਂ ਦੇਸ਼ ਲਈ,
ਕੰਢਿਆਂ ਉਤੇ ਭੌਂਦਾ ਫਿਰੇ।
ਰੱਬੀ ਰਬਾਬਾਂ ਛੇੜ ਕੇ,
ਮਸਤੀ ਦੇ ਵਿਚ ਗੌਂਦਾ ਫਿਰੇ।
ਚਰਨ ਉਸ ਮਾਹੀ ਦੇ ਜਾ ਜਾ,
ਭਾਗ ਜਿਸ ਥਾਂ ਲਾਂਵਦੇ।
ਧੂੜ ਓਥੋਂ ਦੀ ਫਰਿਸ਼ਤੇ,
ਨੇਤ੍ਰੀਂ ਲੈ ਪਾਂਵਦੇ।
ਉਸ ਨਾਲ ਹਥਾਂ ਹਲ ਵਾਹ,
ਜਦ ਕਢੀਆਂ ਕਿਆਰੀਆਂ।
ਤਦ ਉਜੜੇ ਪੰਜਾਬ ਤਾਈਂ,
ਮਿਲ ਗਈਆਂ ਸਰਦਾਰੀਆਂ।
ਪੰਜਾਂ ਦੇ ਪਾਣੀਆਂ ਵਿਚ ਉਸ,
ਸਿਖੀ ਦਾ ਛੱਟਾ ਦੇ ਦਿਤਾ।
ਗੁਰੂ-ਮਤ ਦਾ ਗੰਗਾ ਦੇ ਵਿਚ,
ਵੜ ਉਸ ਝਟਾ ਦੇ ਦਿਤਾ।

ਕਾਬਲ, ਮਦੀਨੇ, ਚੀਨ ਤਕ,
ਝੰਡਾ ਝੁਲਾਇਆ ਪੰਥ ਦਾ।
ਹਿਮਾਲੀਆ ਦੇ ਸਿਖਰ ਤੇ,
ਨਾਹਰਾ ਲਗਾਇਆ ਪੰਥ ਦਾ।
ਰਾਕਸ਼ ਹਜ਼ਾਰਾਂ ਓਸ ਨੂੰ,
ਮਾਰਨ ਲਈ ਆਉਂਦੇ ਰਹੇ।
ਸਿਧਾਂ ਨੂੰ ਕਰ ਜੋ ਸਿਧਿਆਂ,
ਸਿਧੇ ਈ ਰਾਹ ਪੌਂਦੇ ਰਹੇ।
ਅਜ਼ਾਦ ਭਾਰਤ ਹੋ ਗਿਆ,
ਗਲ ਦੀ ਗੁਲਾਮੀ ਲਹਿ ਗਈ।
ਹੈ ਕੂੜ ਜਗ ਤੋਂ ਮਿਟ ਗਿਆ,
ਹਰ ਥਾਂ ਸਚਾਈ ਰਹਿ ਗਈ।
ਆ ਨਾਨਕਾ ਈ ਵਾਸਤਾ,
ਹੁਣ ਫਿਰ ਹੰਧੇਰਾ ਹੋ ਗਿਆ।
ਨਾਮ ਦੇ ਬਾਝੋਂ ਸੁੰਜਾ,
ਹੁਣ ਤਾਂ ਚੁਫੇਰਾ ਹੋ ਗਿਆ।
ਉਜੜੀ ਏ ਦਿੱਲੀ ਦਿਲਾਂ ਦੀ,
ਹੁਣ ਫਿਰ ਦੀਵਾਲੀ ਬਾਲ ਦੇ।
ਅਸੀਂ ਝੂਮੀਏ 'ਅਨੰਦ' ਵਿਚ,
ਐਸਾ ਅਨੋਖਾ ਤਾਲ ਦੇ।

# ਨਾਨਕ ਦੀ ਲੀਲ੍ਹਾ

ਪਈ ਭਠੀ ਭਖਦੀ ਏ, ਤੇ ਚੜ੍ਹੀ ਕੜਾਹੀ ਏ।
ਉਹਦੇ ਕੋਲ ਪਿਆ, ਇਕ ਬੰਨ੍ਹਿਆ ਰਾਹੀ ਏ।
ਹੈ ਕੋਲ ਰਬਾਬ ਪਈ, ਇਉਂ ਨਜ਼ਰੀਂ ਔਂਦੀ ਏ।
ਏਹ ਕੋਈ ਰਬਾਬੀ ਏ, ਤੇ ਗੌਣਾ ਗੌਂਦਾ ਏ।

ਰ੍ਹੂਨ ਬੰਦੇ ਖਾਂਦਾ ਏ, ਏਹ ਅਜਬ ਸ਼ਿਕਾਰੀ ਏ।
ਉਹਨੇ ਵੱਢ ਟੁਕ ਸੁਟਨ ਨੂੰ, ਹਥ ਫੜੀ ਕਟਾਰੀ ਏ।
ਵੇਖੀ ਮਰਦਾਨੇ ਨੇ, ਜਦ ਅਜਬ ਕਹਾਣੀ ਏ।
ਦਿਲ ਅੰਦਰ ਫਿਰਨ ਲਗੀ, ਗਾਵੀ ਹੋਈ ਬਾਣੀ ਏ।

ਇਸ ਕੜ੍ਹਦੇ ਤੇਲ ਅੰਦਰ, ਹੁਣ ਮੈਂ ਹੀ ਸੜਨਾ ਏਂ।
ਖੰਜਰ ਦੀਆਂ ਧਾਰਾਂ ਤੇ, ਮੈਂ ਹੀ ਤਾਂ ਚੜ੍ਹਨਾ ਏਂ।
ਤੂੰ ਦੋਸਤ ਦੁਖੀਆਂ ਦਾ, ਤੂੰ ਸਭ ਦਾ ਸਾਂਝਾ ਏਂ।
ਨਾਨਕ ਮੈਂ 'ਹੀਰ' ਤੇਰੀ, ਤੂੰ ਮੇਰਾ ਰਾਂਝਾ ਏਂ।

ਫਲ ਹੁਕਮ ਅਦੂਲੀ ਦਾ, ਕਾਫੀ ਏ ਚੱਖ ਲੀਤਾ।
ਤਾਂ ਤੈਨੂੰ ਸਮਝਾਂਗਾ, ਜੇ ਤੂੰ ਅਜ ਰਖ ਲੀਤਾ।
ਕਹਿੰਦੇ ਨੇ ਦਰੋਪਦੀ ਦਾ, ਪੜਦਾ ਵੀ ਕਜਿਆ ਏ।
ਪ੍ਰਹਿਲਾਦ ਤੋਂ ਥੰਮਾਂ ਦਾ, ਸੇਕਾ ਵੀ ਭਜਿਆ ਏ।

ਆਵੇ ਇਤਬਾਰ ਕਿਵੇਂ, ਏਵੇਂ ਈ ਗਲਾਂ ਨੇ।
ਚੜ੍ਹ ਆਈਆਂ ਮੇਰੇ ਤੇ, ਅਜ ਮਾਰੂ ਛਲਾਂ ਨੇ।
ਜਾਂ ਛੇੜੀ ਤਾਰ ਇਵੇਂ, ਅੰਦਰੋਂ 'ਮਰਦਾਨੇ' ਨੇ।
ਆ ਸਤ 'ਕਰਤਾਰ' ਕਹੀ, ਨਾਨਕ ਮਸਤਾਨੇ ਨੇ।
'ਮਰਦਾਨਾ' ਮੇਰਾ ਏ, ਮੈਂ ਹਾਂ 'ਮਰਦਾਨੇ' ਦਾ।
ਏਹ ਜ਼ਮਾਨਾ ਮੇਰਾ ਏ, ਮੈਂ ਕੁੱਲ ਜ਼ਮਾਨੇ ਦਾ।
ਏਹ ਸੜਦੇ ਤੇਲ ਕਿਉਂ, ਮਰਦਾਨਿਆ ਜਾਪਦੇ ਨੇ।
'ਭੁਲਿਆਂ ਪਰਮੇਸ਼ਰ ਤੋਂ', ਸਭ ਰੋਗ ਵਿਆਪਦੇ ਨੇ।
ਇਉਂ ਆਖ ਕੜਾਹੇ ਵਲ, ਜਦ ਝਾਤੀ ਮਾਰੀ ਏ।
ਹੋ ਠੰਡਾ ਤੇਲ ਗਿਆ, ਅੱਗ ਬੁਝ ਗਈ ਸਾਰੀ ਏ।
'ਕੌਡਾ' ਖੁਸ਼ ਹੁੰਦਾ ਏ, ਦਿਨ ਅਜ ਦਾ ਚੰਗਾ ਏ।
ਆ ਹੋਰ ਸ਼ਿਕਾਰ ਗਿਆ, ਘਰ ਵਗ ਪਈ ਗੰਗਾ ਏ।
ਉਠ ਨਠਿਆ ਪਕੜਨ ਨੂੰ, ਧੂਹ ਕੇ ਤ੍ਰਲਵਾਰ ਜਦੋਂ।
ਹਥ ਸਿਰ ਤੇ ਰਖ ਦਿਤੇ, ਨਾਨਕ ਨਰੰਕਾਰ ਤਦੋਂ।
ਚਰਨਾਂ ਤੇ ਡਿਗ ਪਿਆ, ਤੇ ਹੋ ਗਿਆ ਢੇਰੀ ਏ।
ਕਾਂਇਆਂ ਈ ਪਲਟ ਗਈ, ਨਾ ਲਗੀ ਡੇਰੀ ਏ।
'ਕੌਡੀ' ਦਾ 'ਕੌਡਾ' ਸਾਂ ਅਜ ਹੋਇਆ ਲਖਾਂ ਦਾ।
'ਸਿਰ ਛਤਰ' ਏ ਝੂਲ ਰਿਹਾ, ਹੁਣ ਤੇਰੀਆਂ ਰਖਾਂ ਦਾ।



# ਲਹਿਣੇ ਤੋਂ ਅੰਗਦ

'ਨਾਨਕ' ਤੋਂ 'ਲਹਿਣੇ' ਨੇ, ਕੁਝ ਲੈਣਾ 'ਲਹਿਣਾ' ਸੀ।
ਪਾਸੇ ਦਾ ਸੋਨਾ ਸੀ, ਪਰ ਬਣਨਾ ਗਹਿਣਾ ਸੀ।
ਦੁਨੀਆਂ ਏਂ ਪਿਆਰਾਂ ਦੀ, ਤੇ ਗੁਣ ਦੀ ਨੀਤੀ ਏ।
ਜੋ ਥਾਂ ਸੀ ਪੁਤਰਾਂ ਦੀ, ਲਹਿਣੇ ਲੈ ਲੀਤੀ ਏ।
'ਨਾਨਕ' ਸੀ ਲਹਿਣੇ ਦਾ,' 'ਨਾਨਕ' ਦਾ ਹੋਯਾ ਉਹ।
'ਕੁੰਦਨ' ਹੀ ਹੋਯਾ ਉਹ, ਜਾਂ ਨੇੜੇ ਛੋਯਾ ਉਹ।
ਲਗੇ ਮੰਨ ਸ਼ੀਸ਼ੇ ਨੂੰ, ਦੂਈ ਦੇ ਧਬੇ ਸਨ।
ਪਾ ਪਾਣੀ 'ਸ਼ਰਧਾ' ਦਾ, ਧੋ ਲੀਤੇ ਸਭੇ ਸਨ।
ਏਹ ਦੌਲਤ 'ਸ਼ਰਧਾ' ਦੀ ਲੈ, 'ਸ਼ਰਧਾ' ਜਿਸ ਅੰਦਰ।
ਉਥੇ ਹੀ ਜੋਤ ਜਗੇ, ਨਿਸਚਾ ਹੈ ਮਨ ਮੰਦਰ।
'ਹਉਮੈਂ' ਦੇ ਟਿਬੇ ਤੇ, ਜੋ ਚੜ੍ਹ ਕੇ ਬਹਿ ਜਾਵੇ।
ਟਿਬੇ ਦੇ ਵਾਂਗੂ ਹੀ, ਉਹ ਖਾਲੀ ਰਹਿ ਜਾਵੇ।
ਮਨ ਜਿਸ ਦਾ ਹੋ ਨੀਵਾਂ, ਕੁਝ 'ਸ਼ਰਧਾ' ਕਰਦਾ ਏ।
ਉਹ ਵਾਂਗ ਨੁਵਾਣਾਂ ਦੇ, ਪਲਕਾਂ ਵਿਚ ਭਰਦਾ ਏ।
ਇਕ ਰੋਜ ਥੜ੍ਹੇ ਉਤੇ, ਇਕ ਚੂਹੀ ਮੋਈ ਸੀ।
'ਸਿਰੀ ਚੰਦ' ਤੇ ਲਖਮੀ' ਨੂੰ, ਏਹ ਆਗਿਆ ਹੋਈ ਸੀ।

ਬੇਟਾ ਜੀ ਚੂਹੀ ਨੂੰ, ਫੜ ਬੰਨੇ ਸੁਟ ਆਓ।
ਬੋ ਵਧਦੀ ਜਾਂਦੀ ਏ, ਉਠੋ ਨਾ ਡੇਰ ਲਾਓ।
ਤਦ ਦੋਵੇਂ ਕਹਿੰਦੇ ਨੇ, ਨਹੀਂ ਕੋਈ ਚੰਮਿਆਰ ਅਸੀਂ।
ਭੰਗੀ ਤੋਂ ਸੁਟਾ ਲਾਂਗੇ, ਦੇ ਪੈਸੇ ਚਾਰ ਅਸੀਂ।

ਹੋਈ ਸਨਤ ਲਹਿਣੇ ਨੂੰ, ਮਾਸਾ ਨਾ ਚਿਰ ਲਾਇਆ।
ਪੂਛਲ ਤੋਂ ਫੜ ਚੂਹੀ, ਰੂੜੀ ਤੇ ਸੁਟ ਆਇਆ।
ਇਕ ਦਿਨ ਫਿਰ ਪ੍ਰੀਤਮ ਨੇ, ਛੋਨੇ 'ਚੋਂ ਜਾ ਕੇ ਤੇ।
ਕੁਝ ਪੁਟਿਆ ਡੀਲਾ ਸੀ, ਰਖੀ ਪੰਡ ਪਾ ਕੇ ਤੇ।

ਉਹ ਡੀਲਾ ਗਿੱਲਾ ਸੀ, ਵਿਚੋਂ ਵਗਦਾ ਗਾਰਾ ਸੀ।
ਕਪੜਾ ਸਭ ਲਿਬੜ ਗਿਆ, ਜੋ ਚਿਟਾ ਸਾਗਾ ਸੀ।
ਪੁਤਰਾਂ ਨੂੰ ਕਹਿੰਦੇ ਨੇ, ਐਹ ਪੰਡ ਉਠਾਇਓ ਜੇ।
ਪਾਣੀ ਵਿਚ ਧੋ ਧੋ ਕੇ ਮਝੀਆਂ ਨੂੰ ਪਾਇਓ ਜੇ।

ਗੁਸੇ ਵਿਚ ਕਹਿਣ ਲਗੇ, ਪਈ ਤੇਰੇ ਵਾਹ ਬਾਪੂ।
ਸਾਗਾ ਈ ਚਿੱਕੜ ਏ, ਪੁਟਿਆ ਜੋ ਘਾਹ ਬਾਪੂ।
ਸਾਨੂੰ ਜਾਤਾ ਕਾਮੇ ਤੂੰ, ਪੁਤ ਤੇਰੇ ਦੰਗੇ ਆਂ।
ਸੋਭਾ ਦੀ ਸੂਲੀ ਤੇ, ਐਵੇਂ ਈ ਟੰਗੇ ਆਂ।

ਜੇ ਸਿਰ ਤੇ ਚੁਕ ਲਿਆ, ਕਪੜੇ ਭਰ ਜਾਵਨਗੇ।
ਚੁਕਵਾ ਕੇ ਘਲਦਾਂਗੇ, ਹੁਣੇ ਸਿਖ ਜੂ ਆਵਨਗੇ।
ਹੋਈ ਜਾਂ ਲਹਿਣੇ ਨੂੰ, ਇਕ ਸੈਨਤ ਪਿਆਰੇ ਦੀ।
ਪਾ ਜਫਾ ਚੁਕ ਲੀਤੀ, ਪੰਡ ਸਿਰ ਤੇ ਗਾਰੇ ਦੀ।

ਚੋ ਚੋ ਕੇ ਗਾਰ ਸਿਰੋਂ, ਸਭ ਲੀੜੇ ਭਰ ਗਏ ਨੇ।
ਪਏ ਲੋਕੀ ਕਹਿੰਦੇ ਨੇ, 'ਲਹਿਣਾ' ਜੀ ਤਰ ਗਏ ਨੇ।

ਜਾਂ ਆਏ ਹਵੇਲੀ ਵਿਚ, ਤਕ 'ਚੋਣੀ' ਹਸਦੀ ਏ
ਅਜ ਸਿਖ ਤੇ ਚਿੱਕੜ ਦੀ, ਪਈ ਕਿਰਪਾ ਵਸਦੀ ਏ

ਲੀੜੇ ਸਭ ਭਰ ਸੁਟੇ, ਕਿਉਂ ਸਿਖ ਵਿਚਾਰੇ ਦੇ।
ਚੰਗੇ ਓ ਵੈਰ ਪਏ, ਇਸ ਕਰਮਾਂ ਮਾਰੇ ਦੇ।

ਹਸ ਕਹਿੰਦੇ ਦਾਤਾ ਜੀ, ਤੈਨੂੰ ਚਿੱਕੜ ਲਗਦਾ ਏ
'ਕੁੰਗੂ' ਏ 'ਕੇਸਰ' ਏ, ਏਹ ਅੰਮ੍ਰਿਤ ਵਗਦਾ ਏ

ਏਹ ਕਰਮਾਂ ਮਾਰਾ ਨਹੀਂ, ਏਹ ਕਰਮਾਂ ਵਾਲਾ ਏ।
ਏਹਨੂੰ ਮੈਂ ਦੇਗ ਦਿਤੀ, ਏਹਨੂੰ ਦਿਤੀ 'ਮਾਲਾ' ਏ।

ਛਾਤੀ ਨਾਲ ਲਾ ਕਹਿੰਦੇ–ਫਿਰ ਗਾਰਾ ਕਹਿਣਾ ਨਹੀਂ।
ਬਣਿਆ ਐਹ ਅੰਗਾਂ ਤੋਂ, 'ਅੰਗਦ' ਇਹ ਲਹਿਣਾ ਨਹੀਂ

ਗਦੀ ਤੇ ਬਠਾ ਕੇ ਤੇ, ਵਡਿਆਈ ਦੇ ਦਿਤੀ।
ਝੁਕ ਮਥਾ ਟੇਕ ਅਗੇ ਗੁਰਿਆਈ ਦੇ ਦਿਤੀ।



# ਸੇਵਾ ਦੇ ਪੁਤਲੇ

## ਸ੍ਰੀ ਗੁਰੂ ਅਮਰਦਾਸ ਜੀ

ਅੰਗਦ ਗੁਰੂ ਦੀ ਪਰਸ ਕੇ ਚਰਨ ਧੂੜੀ,
ਲਏ ਸਨ ਸਾਰੇ ਹੀ ਸੰਸੇ ਉਤਾਰ ਉਸ ਨੇ।
ਬੁਢੀ ਦੇਹ ਸੀ ਡੋਲਦੀ ਡੋਲ ਵਾਂਗੂੰ,
ਪਰ ਨਿਯਮ ਭਾਰਾ ਲੀਤਾ ਧਾਰ ਉਸ ਨੇ।
ਗੁਰਾਂ ਤਾਈਂ ਇਸ਼ਨਾਨ ਕਰਾਵਨੇ ਦੀ,
ਜ਼ਿੰਮੇ ਆਪਣੇ ਚੁਕੀ ਸੀ ਕਾਰ ਉਸ ਨੇ।
ਤਿੰਨ ਮੀਲ ਬਿਆਸ ਤੋਂ ਭਰਨ ਪਾਣੀ,
ਅਧੀ ਰਾਤ ਹੀ ਪੈਣਾ ਪਧਾਰ ਉਸ ਨੇ।

ਵਲ ਗੁਰਾਂ ਦੇ ਹੋਵੇ ਨਾ ਕੰਡ ਮੇਰੀ,
ਪੁਠੀਂ ਪੈਰੀਂ ਜਾਂਦੀ ਵਾਰ ਜਾਂਵਦਾ ਸੀ।
ਮੀਂਹ ਹਨੇਰੀ ਤੇ ਹਾੜ ਸਿਆਲ ਅੰਦਰ,
ਨਿਤਨੇਮ ਨਾ ਕਦੇ ਖੁਜਾਂਵਦਾ ਸੀ।

ਏਦਾਂ ਕਰਦਿਆਂ ਟਹਿਲ ਮਹਾਰਾਜ ਜੀ ਦੀ,
ਸਮਾਂ ਸਿਖ ਨੇ ਚੋਖਾ ਗੁਜਾਰਿਆ ਏ।
ਕਹਿੰਦੇ ਹਨ ਕਿ ਢਲ ਕੁਠਾਲੀਆਂ ਵਿਚ,
ਜਾਂਦਾ ਸੋਨੇ ਦਾ ਰੰਗ ਨਖਾਰਿਆ ਏ।

'ਬਦਲ ਵਸਦਾ' ਪਛੋਂ ਦੀ ਪੌਣ ਵਗੇ,
ਪਾਣੀ ਭਰਨ ਲਈ ਸਿਖ ਪਧਾਰਿਆ ਏ।
ਕਾਲੀ ਬੋਲੀ ਹਨੇਰੜੀ ਰਾਤ ਅੰਦਰ,
ਆਉਂਦਾ ਨਜ਼ਰ ਨਾ ਹੱਥ ਪਸਾਰਿਆ ਏ।

ਬੁਢੀ ਦੇਹ ਨੂੰ ਤਿਲਕਨ ਦਾ ਖੌਫ ਵਡਾ,
ਟੋਹ ਟੋਹ ਪੈਰ ਧਰਦਾ ਥੰਮ ਥੰਮ ਕਰਕੇ।
ਠੇਡਾ ਲਗ ਗਿਆ ਕਿੱਲੇ ਦਾ ਪੈਰ ਤਾਈਂ,
ਡਿਗਾ ਖਡੀ ਦੇ ਵਿਚ ਘੜੰਮ ਕਰਕੇ।

ਉਹ ਸੀ ਖੱਡੀ ਜੁਲਾਹਿਆਂ ਦੀ ਕੋਲ ਕਿੱਲਾ,
ਖਿਚ ਲਾਣ ਨੂੰ ਉਹਨਾਂ ਨੇ ਗੱਡਿਆ ਏ।
ਸੁਣ ਕੇ ਖੜਕ ਜੁਲਾਹੇ ਨੂੰ ਜਾਗ ਆਈ,
ਬੰਨੇ ਮੂੰਹ ਰਜਾਈ 'ਚੋਂ ਕਢਿਆ ਏ।
ਲਗਾ ਕਹਿਣ ਜੁਲਾਹੀ ਨੂੰ ਜਾਗੀ ਏਂ,
ਸਾਡੀ ਖੱਡੀ ਨੂੰ ਢਾਹ ਕਿਸੇ ਛਡਿਆ ਏ।
ਟੁਟ ਗਏ ਵਿਚਾਰੇ ਦ ਹੱਡ ਹੋਸਨ,
ਹੋਣਾ ਪਾਲੇ ਦਾ ਅਗੇ ਘੁਸੱਡਿਆ ਏ।

ਲਗੇ ਅੱਗ ਜਹਾਨ ਦੇ ਧੰਦਿਆਂ ਨੂੰ,
ਚੰਦਰਾ ਰਾਤ ਨੂੰ ਵੀ ਨਹੀਂ ਹੈ ਸੌਣ ਦੇਂਦਾ।
ਬੂਹਾ ਖੋਲ੍ਹ ਕੋ ਭਲਾ ਤੂੰ ਵੇਖ ਤਾਂ ਸਹੀ,
ਪਿਆ ਖਡੀ ਵਿਚ ਹੂੰਗਰਾਂ ਕੌਣ ਦੇਂਦਾ।

ਅਗੋਂ ਕਿਹਾ ਜੁਲਾਹੀ ਨੇ ਜਾਗਦੀ ਹਾਂ,
ਚੁਪ ਕਰ ਤੇ ਸੌਂ ਰਹੁ ਅਰਾਮ ਦੇ ਨਾਲ।
ਜੇਹੜੀ ਏਸ ਗਰੀਬ ਦੇ ਭਾ ਵਿਕਦੀ,
ਸ਼ਾਹਲਾ ਹੋਵੇ ਨਾ ਕਿਸੇ ਗੁਲਾਮ ਦੇ ਨਾਲ਼।
'ਬੁਢੇ ਵਾਰੇ ਠਾਕਰ ਦੁਆਰੇ' ਫਿਰੇ ਰੁਲਦਾ,
ਘਰ ਖਾ ਨਹੀਂ ਸਕਦਾ ਅਰਾਮ ਦੇ ਨਾਲ।
ਖਬਰੇ ਪੁਤਰਾਂ ਘਰੋਂ ਕਢ ਛਡਿਆ ਏ,
ਗੁਜਰੇ ਸਾਲ ਕਈ ਏਸੇ ਕਮਾਮ ਦੇ ਨਾਲ।

ਨਹੀਂ ਦਿਨ ਨੂੰ ਵੀ ਏਹ ਅਰਾਮ ਕਰਦਾ,
ਨਾ ਏਹ ਰਾਤ ਨੂੰ ਕਿਤੇ ਖਲੋ ਸਕਦਾ।
ਮੈਂ ਹਾਂ ਜਾਨਦੀ 'ਅਮਰੂ ਨਿਥਾਵਾਂ' ਹੈ ਏਹ।
ਹੋਰ ਐਸ ਵੇਲੇ ਕਿਹੜਾ ਹੋ ਸਕਦਾ।

'ਅਮਰਦਾਸ' ਜੁਲਾਹੀ ਦੀ ਗੱਲ ਸੁਣ ਕੇ,
ਅਗੋਂ ਸਹਿਜ ਸੁਭਾ ਉਚਾਰਿਆ ਏ।
ਸਮਝ ਸੋਚ ਕੇ ਤੂੰ ਨਹੀਂ ਗੱਲ ਕੀਤੀ,
ਤੈਨੂੰ ਝਲੀਏ ਝੱਲ ਨੇ ਮਾਰਿਆ ਨੇ।
ਭਲਾ ਕਿਦਾਂ ਨਿਮਾਣਾ, ਨਿਥਾਵਾਂ ਹਾਂ ਮੈਂ,
ਗੁਰੂ ਸਚ ਦਾ ਜਦੋਂ ਮੈਂ ਧਾਰਿਆ ਏ।
ਏਨੀ ਆਖ, ਤੇ ਮੋਢੇ ਤੇ ਰਖ ਗਾਗਰ,
ਸਿਖ ਆਪਣੇ ਰਾਹ ਪਧਾਰਿਆ ਏ।

ਉਸੇ ਘੜੀ ਜੁਲਾਹੀ ਹੋ ਗਈ 'ਝੱਲੀ',
ਪਾੜ ਪਾੜ ਕੇ ਲੀੜੇ ਵਗਾਨ ਲਗੀ।
ਮੰਜੀ ਚੁਕ ਕੇ ਗੁਰਾਂ ਦੇ ਕੋਲ ਆਏ,
ਕਿਰਪਾ ਕਰਿਓ ਗਰੀਬਨੀ ਜਾਣ ਲਗੀ।

ਕਰ ਇਸ਼ਨਾਨ ਬਰਾਜ ਗਏ ਤਖਤ ਉਤੇ,
ਕੋਲ ਦੋਹਾਂ ਦੇ ਤਾਈਂ ਬੁਲਾਇਆ ਗਿਆ।
'ਅਮਰਦਾਸ' ਦੇ ਚਰਨਾਂ ਨੂੰ ਧੋ ਕਰਕੇ,
ਉਹ ਜੁਲਾਹੀ ਨੂੰ ਅੰਮ੍ਰਤ ਪਿਆਇਆ ਗਿਆ।
ਗਿਆ 'ਝਲ' ਤੇ ਠੀਕ ਹਵਾਸ ਹੋਏ,
ਹਾਲ ਸੰਗਤ ਨੂੰ ਸਾਰਾ ਸੁਣਾਇਆ ਗਿਆ।
ਗਦੀ ਉਤੇ ਬਠਾਲ ਤੇ ਤਿਲਕ ਦੇ ਕੇ,
ਉਹਦੇ ਚਰਨਾਂ ਤੇ ਸੀਸ ਨਿਵਾਇਆ ਗਿਆ।

ਅਗੇ ਰਖ ਕੇ ਪੂਜਾ ਇਉਂ ਕਿਹਾ ਮੁਖੋਂ,
'ਗੁਰ ਨਿਗੁਰਿਆਂ ਦਾ',ਤਾਣ ਨਿਤਾਣਿਆ ਦਾ।
ਅਮਰਦਾਸ ਹੈ 'ਥਾਂਵ ਨਿਥਾਵਿਆਂ' ਦਾ,
ਅਮਰਦਾਸ ਹੈ ਮਾਣ ਨਿਮਾਣਿਆਂ ਦਾ।"

ਹੋਸੀ ਆਸਰਾ ਲੱਖਾਂ ਈ ਭੁਖਿਆਂ ਦਾ,
ਚਲਣੇ ਸਦਾ ਅਤੁਟ ਭੰਡਾਰ ਏਹਦੇ।
ਰਾਜੇ ਮਹਾਰਾਜੇ ਕੁਲ ਪ੍ਰਿਥਵੀ ਦੇ,
ਨਿਉਂਦੇ ਰਹਿਣਗੇ ਸਦਾ ਦਰਬਾਰ ਏਹਦੇ।

ਰੁਤਬਾ ਰਖਣਗੇ ਵਧ ਦਿਓਤਿਆਂ ਤੋਂ,
ਜੇਹੜੇ ਹੋਣਗੇ ਝਾੜੂ ਬਰਦਾਰ ਏਹਦੇ।
ਏਹ ਚੁਰਾਸੀਆਂ ਕਟੇਗਾ ਉਹਨਾਂ ਦੀਆਂ,
ਜੇਹੜੇ ਕਰਨਗੇ ਨਾਲ ਪਿਆਰ ਏਹਦੇ।

ਊਚ ਨੀਚ ਸਭ ਨੂੰ ਗਲੇ ਲਾਏਗਾ ਏਹ,
ਚੌਹਾਂ ਵਰਨਾਂ ਈਂ ਏਸ ਨੂੰ ਝੁਕਨਾ ਏਂ।
ਏਹਦੀ ਅੰਸ ਤੋਂ ਉਠੂਗਾ '*ਸ਼ੇਰ ਬਬਰ'
ਭਾਰਤ ਵਰਸ਼ ਅੰਦਰ ਜਿਸ ਨੇ ਬੁਕਨਾ ਏਂ।



*ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ।

# ਸੇਵਾ ਤੋਂ ਮੇਵਾ

ਸੇਵਾ ਤੋਂ ਮੇਵਾ ਮਿਲਦਾ ਏ,
ਕਹਿੰਦੇ ਏਹ ਗੱਲ ਸਿਆਣੇ ਨੇ।
ਜਿਨ੍ਹਾਂ ਨੇ ਸੇਵਾ ਕੀਤੀ ਏ,
ਉਹਨਾਂ ਨੇ ਹੀ ਰਸ ਮਾਣੇ ਨੇ।

'ਭਾਨੀ' ਨਿਤ 'ਬੁਢੇ-ਬਾਪੂ' ਨੂੰ,
ਆਪੀਂ ਇਸ਼ਨਾਨ ਕਰਾਂਦੀ ਸੀ।
ਆਪੀਂ ਈ ਗੜਵੀ ਭਰ ਭਰ ਕੇ,
ਤਨ ਉਤੇ ਪਾਣੀ ਪਾਂਦੀ ਸੀ।

ਤਨ ਕਰਕੇ ਸਤਿਗੁਰ 'ਪਿਉ' ਉਸ ਦੇ,
ਤੇ 'ਭਾਨੀ' ਲਗਦੀ ਪੁਤਰੀ ਸੀ।
'ਸ਼ਾਂਤੀ' ਦੇ ਸਿੰਧ ਵਗਾਨ ਲਈ,
ਅਰਸ਼ੋਂ 'ਕੁਰਬਾਨੀ' ਉਤਰੀ ਸੀ।

'ਦਰੋਪਤ' ਤੇ 'ਨਾਨਕੀ' ਭੈਣ ਵਾਂਗ,
ਮੰਨ ਸ਼ੀਸ਼ਾ ਉਸ ਦਾ ਨਿਰਮਲ ਸੀ।
ਗੁਰ ਸਿਖ ਦੇ ਫਰਜ਼ ਨਿਭਾਣ ਸਮੇਂ,
ਉਹ ਦੇਰ ਨਾ ਲਾਂਦੀ ਇਕ ਪਲ ਸੀ।

ਉਹ ਪੁਤਲੀ ਗ਼ੈਰਤ ਬੀਰਤਾ ਦੀ,
ਉਹ 'ਭਾਨ ਤੇਜ' ਦੀ ਸ਼ਕਤੀ ਸੀ।
ਕਟਨ ਲਈ ਛੌੜ ਗੁਲਾਮੀ ਦੇ,
ਕੁਦਰਤ ਦੀ ਇਕ ਵਯੱਕਤੀ ਸੀ।

ਏਹ 'ਕਣੀ' ਅਮੋਲਕ ਹੀਰੇ ਦੀ,
ਜੋਹਰੀ ਢਿਗ ਪਰਖੀ ਜਾ ਰਹੀ ਏ।
ਡਾਹ ਚੌਂਕੀ ਪਿਆਰੇ ਬਾਪੂ ਨੂੰ,
ਕੇਸੀਂ ਇਸ਼ਨਾਨ ਕਰਾ ਰਹੀ ਏ।

ਟੁਟਾ ਇਕ ਪਾਵਾ ਚੌਂਕੀ ਦਾ,
'ਭਾਨੀ' ਨੇ ਗੋਡਾ ਧਰ ਦਿਤਾ।
ਡਿਗ ਕੇ ਨਾ ਲਗੇ ਚੋਟ ਕਿਤੇ,
ਸੀ ਮਨ ਨੇ ਅੰਦਰੋਂ ਡਰ ਦਿਤਾ।

ਵਗ ਵਗ ਕੇ ਲਹੂ ਨੇ ਗੋਡੇ 'ਚੋਂ,
ਪਾਨੀ ਨੂੰ ਲਾਲ ਬਣਾ ਦਿਤਾ।
ਉਸ ਲਾਲੀ ਨੇ ਗੁਰ ਗਦੀ ਦਾ,
ਪਾਸਾ ਹੀ ਸਭ ਪਰਤਾ ਦਿਤਾ।

ਤਕ ਸਿਦਕ ਅਡੋਲਤਾ ਭਾਨੀ ਦੀ,
ਇਉਂ ਬੋਲਿਆ ਵਾਕ ਲਸਾਨੀ ਏਂ।
'ਰੇਖਾ ਵਿਚ ਮੇਖਾ' ਲਾ ਦਿਤੀ,
ਭਾਨੀ ਤੂੰ ਗੁਰੂ ਘਰ ਮਾਨੀ ਏਂ।

ਕਿੱਲ ਖੁਭਾ ਪੁਟ, ਦਰਿਯਾਈ ਪਾ,
ਫਿਰ ਪਟੀ ਉਸ ਨੂੰ ਲਾਈ ਏ।
ਮੰਗ ਪੁਤਰੀ ਜੋ ਕੁਝ ਇਛਿਆ ਏ,
ਕੁਦਰਤ ਨੇ ਬਨਤ ਬਨਾਈ ਏ।

ਹੱਥ ਜੋੜ ਆਖਿਆ ਭਾਨੀ ਨੇ,
ਮੰਗਨਾ ਤਾਂ ਮਨ ਨੂੰ ਭਾਵੇ ਨਾ।
ਪਰ ਗਦੀ ਅਗੋਂ ਘਰ ਵਿਚ ਰਹੇ,
ਏਹ ਅਗੋਂ ਬੰਨੇ ਜਾਵੇ ਨਾ।

ਨਾਨਕ ਨੇ ਦਿਤੀ ਅੰਗਦ ਨੂੰ,
ਅੰਗਦ ਤੋਂ ਆਪ ਨੇ ਪਾਈ ਏ।
ਹੁਣ ਘਰ ਦੀ ਘਰ ਵਿਚ ਦਾਤ ਰਹੇ,
ਏਹ ਮਨ ਮੇਰੇ ਨੂੰ ਭਾਈ ਏ।

'ਹਛਾ' ਕਹਿ ਫਿਰ ਇੰਜ ਕਹਿਣ ਲਗੇ,
ਬੰਨੇ ਨਾ ਹੁਣ ਤੋਂ ਜਾਵੇਗੀ।
ਪਰ ਤੇਰੇ ਬੰਸ ਪਿਆਰੇ ਨੂੰ,
ਆ ਈਰਖਾ ਬੜਾ ਸਤਾਵੇਗੀ।

ਆਪੋ ਵਿਚ ਪਾਟਨ ਤਿੜਕਨਗੇ,
ਏਹ ਝਗੜੇ ਬੜੇ ਵਧਾਵੇਗੀ।
ਦੇਗਾਂ ਦੇ ਵਿਚ ਉਬਾਲੇਗੀ,
ਲੋਹਾਂ ਤੇ ਪਕੜ ਬਠਾਵੇਗੀ।

ਬਣ ਕੁਕਰਾ ਵੀਰ ਈ ਵੀਰਾਂ ਦੀ,
ਅਖ ਵਿਚ ਦਿਨ ਰਾਤੀਂ ਰੜਕਣਗੇ।
ਲਹੂਆਂ ਦੇ ਸਾਗਰ ਵਗਣਗੇ,
'ਤੇਗਾਂ' ਤੇ 'ਖੰਡੇ' ਖੜਕਣਗੇ।

ਨੀਹਾਂ ਵਿਚ ਚਿਣੇ ਮਾਸੂਮਾਂ ਨੂੰ,
ਏਹ ਪੁਠੀਆਂ ਖਲਾਂ ਲਹਾਵੇਗੀ।
ਏਹ ਤੇਰੇ ਪਿਆਰੇ ਸਿਖਾਂ ਨੂੰ,
ਭੱਠੀਆਂ ਦੇ ਅੰਦਰ ਡਾਹਵੇਗੀ।

ਲਟਕਣਗੇ ਉਤੇ ਫਾਂਸੀ ਦੇ,
ਤੇ ਚਲਣੇ ਸਿਰ ਤੇ ਆਰੇ ਨੇ।
ਤਨ ਕੀਮਾਂ ਹੁਣ ਕਰਵਾਣੇ ਨੇ,
ਤੇਰੇ ਸਰਬੰਸ ਪਿਆਰੇ ਨੇ।

ਲਹੂ ਗੋਡੇ 'ਚੋਂ ਤੂੰ ਚੋਯਾ ਜੋ;
ਬੀ ਬੀਜਿਆ ਗਿਆ ਕੁਰਬਾਨੀ ਦਾ।
'ਕਟੇਗਾ ਛੌੜ ਗੁਲਾਂਮੀ' ਦੇ,
ਸਰਬੰਸ ਨਿਰਾਲਾ 'ਭਾਨੀ' ਦਾ।

'ਮਾਲਾ ਥਾਂ ਖੰਡੇ' ਫਿਰਨੇ ਨੇ,
ਰਣ ਅੰਦਰ ਜੋਧੇ ਬੁਕਣਗ।
'ਸਰਦਾਰੀ' ਫਿਰ ਹਥ ਆਵੇਗੀ,
ਕੁਲ ਲੋਕੀ ਦਰ ਤੇ ਝੁਕਣਗੇ।

ਫਿਰ * ਰਾਮ ਦਾਸ ਨੂੰ ਏਵਾਂ ਕਹਿ,
ਪੁਸ਼ਾਕਾ ਤੁਰਤ ਪਹਿਨਾ ਦਿਤਾ।
ਗਦੀ ਦਾ ਮਾਲਕ ਕਰ ਦਿਤਾ,
ਚਰਨਾਂ ਤੇ ਸੀਸ ਨਿਵਾ ਦਿਤਾ।

ਤੁਸੀਂ ਮਾਲਕ 'ਦੇਗਾਂ ਤੇਗਾਂ ਦੇ'
ਤੁਸੀਂ ਬੋਹਿਥ ਹੋ ਗੁਰਬਾਣੀ ਦੇ।
ਤੁਸਾਂ ਕੋਹੜੇ 'ਕੁੰਦਨ' ਕਰਨੇ ਨੇ,
ਅੰਮ੍ਰਿਤ ਭਰ ਕੇ ਵਿਚ ਪਾਣੀ ਦੇ।

ਸਚ ਖੰਡ ਵਸਾਉ ਧਰਤੀ ਤੇ,
ਜੀਵਾਂ ਦੀ ਤਪਸ਼ ਮਿਟਾਉ ਹੁਣ।
ਜਿਸ ਕੰਮ ਲਈ ਗਦੀ ਚਲੀ ਏ।
ਫਲ ਉਸ ਨੂੰ ਤੁਸੀ ਲਗਾਉ ਹੁਣ।

'ਮਨਮਤ' ਦਾ ਜਗ ਤੋਂ ਨਾਸ਼ ਕਰੋ,
'ਗੁਰਮਤ' ਦੀ ਲਹਿਰ ਵਗਾਉ ਹੁਣ।
ਬਣ 'ਖੇਵਟ' ਹਿੰਦੀ ਨਵੀਆ ਦੇ,
ਭਵ ਸਾਗਰੋਂ ਬੰਨੇ ਲਾਉ ਹੁਣ।



---

*ਸ੍ਰੀ ਗੁਰੂ ਰਾਮ ਦਾਸ ਜੀ ਸਾਕ ਕਰ ਕੇ ਤੀਜੇ ਗੁਰੂ ਦੇ ਜਵਾਈ ਸਨ। ਸ੍ਰੀ ਬੀਬੀ ਭਾਨੀ ਨਾਲ ਏਹਨਾਂ ਦੀ ਸ਼ਾਦੀ ਹੋਈ ਹੋਈ ਸੀ ਪਰ ਪਰੇਮ ਕਰਕੇ ਪਰਵਾਨੇ ਗਏ।

# ਫੁਟ

ਫੁਟ "ਦੀ ਬੀਮਾਰੀ ਭੈੜੀ ਡਾਕੀ ਤੇ ਤਾਊਨ ਕੋਲੋਂ,
ਲਾਇਆ ਰੋਗ ਚੰਦਰੇ ਸ਼ਤਾਨ ਨੇ ਜਹਾਨ ਨੂੰ।
ਸੋਨੇ ਵਾਲੀ ਲੰਕਾ ਏਸੇ ਸਾੜ ਕੇ ਸੁਆਹ ਕੀਤੀ,
'ਦਲ' ਵੀ ਨਾ 'ਦਲ' ਸਕੇ ਕੱਲੇ ਹਨੂੰਮਾਨ ਨੂੰ।
ਘਰ ਜਦੋਂ ਕੋਰਵਾਂ ਤੇ ਪਾਂਡਵਾਂ ਤੇ ਪਈ ਆ ਕੇ,
ਮਲੀਆ ਮੇਟ ਕੀਤਾ ਫੜ ਭਾਰਤ ਦੀ ਸ਼ਾਨ ਨੂੰ।
ਢਾਹ ਢੇਰੀ ਕਰ ਦੇਂਦੀ ਉਚੀਆਂ ਅਟਾਰੀਆਂ ਨੂੰ,
ਫੁਟ ਜਦੋਂ ਆਂਵਦੀ ਹੈ ਜ਼ਰਾ ਕੁ ਮਕਾਨ ਨੂੰ।
ਫੁਟ ਜਦੋਂ ਆਂਵਦੀ ਏ ਜ਼ਰਾ ਕਿਤੇ ਕਪੜੇ ਨੂੰ,
ਲਬਦੇ ਲੰਗਾਰ ਚਿਤ ਕਰੇ ਨਾ ਹੰਡਾਣ ਨੂੰ।
ਮਾਸਾ ਫੁਟ ਆਂਵਦੀ ਏ ਜਦੋਂ ਕਿਤੇ ਤੌੜੀ ਤਾਈਂ,
ਅਗ ਸਾੜ ਸੁਟਦੀ ਏ ਸਾਰੇ ਪਕਵਾਨ ਨੂੰ।
ਮਾਸਾ ਫੁਟ ਆਂਵਦੀ ਏ ਜਦੋਂ ਖਰਬੂਜ਼ੇ ਤਾਈਂ,
ਲਗ ਜਾਂਦਾ ਕੀੜਾ ਦਿਲ ਕਰਦਾ ਨਾ ਖਾਣ ਨੂੰ।
ਮਾਸਾ ਫੁਟ ਆਂਵਦੀ ਜਾਂ ਬੇੜੀਆਂ ਜਹਾਜ਼ਾਂ ਤਾਈਂ,
ਤੈਰ ਨਹੀਂ ਸਕਦੇ ਉਹ ਸਾਗਰੀ ਤੂਫਾਨ ਨੂੰ।
ਜ਼ਰਾ ਜਿੰਨੀਂ ਫੁਟ ਜਦੋਂ ਔਂਦੀ ਤਲਵਾਰ ਤਾਈਂ,
ਸੂਰਮਾਂ ਨਹੀਂ ਓਦੋਂ ਜਿਤ ਸਕਦਾ ਮੈਦਾਨ ਨੂੰ।

ਨੂੰਹਾਂ ਕੋਲੋਂ ਸੱਸਾਂ ਦਾ ਏਹ ਝਾਟਾ ਪੁਟਵਾਂਵਦੀ ਏ,
ਸੂਲੀ ਤੇ ਚੜ੍ਹਾਉਂਦੀ ਚਾ ਸਾਰੇ ਖਾਨਦਾਨ ਨੂੰ
ਟੈਂਕਾਂ ਦਿਆਂ ਟਾਂਕਿਆਂ 'ਚ ਫੁਟ ਜਦੋਂ ਫੁਟਦੀ ਏ,
ਜਗ ਨਹੀਂ ਸਰ ਕਰ ਸਕਦੇ ਮੈਦਾਨ ਨੂੰ
ਲਕੜੀ ਦੇ ਮੋਛਿਆਂ 'ਚ ਫੁਟ ਜਦੋਂ ਆਵਦੀ ਏ,
ਫਾੜਿਆਂ ਦੀ ਲੋੜ ਨਹੀਂ ਪੈਂਦੀ ਤਰਖਾਨ ਨੂੰ
ਜੋਧਿਆਂ ਨੂੰ ਪੋਲੇ ਮੂੰਹੀ ਗਰੀ ਵਾਂਗੂ ਚਬ ਲਵੇ,
ਕੀਤਾ ਕਿੰਜ ਨਾਸ ਏਸ ਜਰਮਨ ਜਪਾਨ ਨੂੰ
ਹਿੰਦੂਆਂ ਤੇ ਮੋਮਨਾਂ ਦੇ ਦਿਲਾਂ 'ਚ ਜਾਂ ਆਈ ਫੁਟ,
ਟੋਟੇ ਟੋਟੇ ਕੀਤੇ ਦੇਸ ਰੰਗਲੇ ਦੀ ਸ਼ਾਨ ਨੂੰ
ਬੰਨ੍ਹ ਜਦੋਂ ਟੁਟ ਜਾਂਦੇ ਬਝੀਆਂ ਬਹਾਰੀਆਂ ਦੇ,
ਚਿੜੀਆਂ ਲੈ ਜਾਣ ਤੀਲੇ ਆਲ੍ਹਣੇ ਬਨਾਣ ਨੂੰ
ਛਡੋ ਭਲੇਮਾਨਸੋ ਪਿਆਰ ਏਸ ਚੰਦਰੀ ਦਾ,
ਕੌਮ ਜੇ ਤਾਂ ਰਖਣਾ ਜੇ ਵਡਿਆਂ ਦੀ ਆਨ ਨੂੰ
ਇਕ ਇਕ ਇਟ ਰਲ ਬਣਨ ਜਦੋਂ ਕਿਲ੍ਹੇ ਕੋਟ,
ਬਣਦੇ ਨੇ ਮੋਰਚੇ ਮੈਦਾਨੀ ਫਤਹਿ ਪਾਣ ਨੂੰ
ਜਥੇ ਬੰਦੀ ਵਿਚ ਈ 'ਅਨੰਦ' ਸਭੇ ਬਰਕਤਾਂ ਨੇ,
ਠੇਡੇ ਜਗ ਮਾਰਦਾ ਏ ਕਲੇ ਇਨਸਾਨ ਨੂੰ।



# ਸੂਲੀ ਦੀ ਸੂਲ

ਉਠ ਕਲਮੇ ਤੂੰ ਹਣ ਜਾਗ ਜ਼ਰਾ,
ਦਾਤੇ ਦਾ ਨਾਮ ਧਿਆ ਅੜੀਏ।
ਮੰਗਤਾਂ ਨੂੰ ਕਰ ਅਨੰਦ ਦਈਂ,
ਕੋਈ ਨਵਾਂ ਖਿਆਲ ਸੁਣਾ ਅੜੀਏ।

ਮਸਤਕ ਦੇ ਵਿਚ ਜੋ ਕਰਮਾਂ ਦੀ,
ਬਸ ਕਲਮ ਧੁਰੋਂ ਏਂ ਚਲ ਗਈ।
ਬਣ ਗਈ ਉਹ ਸਾਬਨ ਜੀਵਨ ਦੀ,
ਜੀਵਨ ਲਈ ਹੋ ਅਟੱਲ ਗਈ।

ਪੰਡਤਾਂ ਨੇ ਸਾਹੇ ਸੋਧੇ ਸਨ,
ਸੀਤ਼ਾ ਦੀ ਸੋਹਣੀ ਸ਼ਾਦੀ ਦੇ।
ਸਾਰੀ ਹੀ ਉਮਰ ਬੇ-ਕਰਮਨ ਦੀ,
ਲੰਘੀ ਏ ਵਿਚ ਬਰਬਾਦੀ ਦੇ।

ਲਛਮਨ ਸੀ ਹੋਇਆ ਘਾਇਲ ਜਦੋਂ,
ਸਿਰੀ ਰਾਮ ਡਿੱਠਾ ਕੁਰਲਾਂਦਾ ਏ।
ਤਕਿਆ ਮੈਂ ਤੀਰ ਸ਼ਕਾਰੀ ਤੋਂ,
ਪਿਆ ਕ੍ਰਿਸ਼ਨ ਜੰਗਲ ਵਿਚ ਖਾਂਦਾ ਏ।

ਇਕ ਦਿਨ ਇਕ ਮੁਕਟਾਂ ਵਾਲੇ ਨੇ,
ਸ੍ਰੀ ਅੰਮ੍ਰਿਤਸਰ ਜੀ ਆ ਕਰ ਕੇ।
ਚਰਨਾਂ ਤੇ ਕੀਤੀ ਨਿਮਸਕਾਰ,
ਵਿਚ ਗਲ ਦੇ ਪਲੜਾ ਪਾ ਕਰ ਕੇ।

ਬੰਦਨਾਂ ਕਰ ਪਿਛੇ ਹਟ ਜਦੋਂ,
ਬਹਿ ਚੌਕੜ ਓਸ ਲਗਾਇਆ ਏ।
'ਦਾਤਾ ਕਰ ਜੀਵਨ ਮੁਕਤ ਦਿਹੋ',
ਹਿਰਦੇ ਸੰਕਲਪ ਸਮਾਇਆ ਏ।

ਘਟ ਘਟ ਦੇ ਦਿਲ ਦੀ ਜਾਨ ਰਹੇ,
ਏਹ ਵਾਕ ਉਚਾਰਿਆ ਦਾਤਾ ਨੇ।
ਮਸਤਕ ਤੋਂ ਕਦੇ ਨਾ ਮਿਟਦਾ ਏ।
'ਲਿਖਿਆ' ਜੋ ਲੇਖ ਵਿਧਾਤਾ ਨੇ।

ਤਦ ਰਾਜਾ ਹੋ ਹੈਰਾਨ ਗਿਆ,
ਬਿਟ ਬਿਟ ਪਿਆ ਮੂੰਹ ਵਲ ਤਕਦਾ ਏ,
ਕੀਹ ਲੋੜ ਸੀ ਏਥੇ ਭਟਕਨ ਦੀ,
ਜੇ ਲਿਖਿਆ ਨਾ ਮਿਟ ਸਕਦਾ ਏ।

ਜਦ ਭੋਗ ਪਿਆ ਪ੍ਰਸ਼ਾਦ ਲਿਆ,
ਡੇਰੇ 'ਚ ਗਿਆ ਪਈ ਰਾਤ ਜਦੋਂ।
ਸੁਪਨੇ ਵਿਚ ਕਾਂਇਆਂ ਪਲਟ ਗਈ,
ਹੋਈ ਆ ਕੇ ਝਟ ਪਰਭਾਤ ਜਦੋਂ,

ਘਰ ਚੂਹੜਿਆਂ ਲੈ ਕੇ ਜਨਮ ਓਸ,
ਜੱਟਾਂ ਦੀ ਕਾਰ ਸੰਭਾਰੀ ਏ।
ਜਿਸ ਸਿਰ ਤੇ ਮੁਕਟ ਸਜਾਂਦਾ ਸੀ,
ਉਸ ਸਿਰ ਤੇ ਚੁਕੀ ਖਾਰੀ ਏ।

ਜਿਸ ਜਾਮੇਂ ਉਤੇ ਰੋਜ਼ ਅਤਰ,
ਇਸ਼ਨਾਨ ਪਿਛੋਂ ਛਿੜਕਾਂਦਾ ਏ।
ਤਕਿਆ ਉਸ ਨੇ ਉਸ ਜਾਮੇਂ 'ਚੋਂ,
ਅਜ ਮੈਲਾ ਵਗਦਾ ਜਾਂਦਾ ਏ।

ਫਿਰ ਸ਼ਾਦੀ ਹੋਈ ਪੁਤ ਹੋਏ,
ਪੁਤਾਂ ਘਰ ਨਾਰਾਂ ਆਈਆਂ ਨੇ।
ਇਉਂ ਸੱਠ ਸਾਲ ਉਸ ਟੋਕਰੀਆਂ,
ਜੱਟਾਂ ਦੀਆਂ ਸਿਰ ਤੇ ਚਾਈਆਂ ਨੇ।

ਸਠ ਸਾਲ ਹੋਏ ਤਾਂ ਦੁਨੀਆਂ ਤੇ,
ਇਕ ਕਾਲ ਪਿਆ ਆ ਭਾਰੀ ਏ।
ਵਣ ਉਤੋਂ ਪੀਲੂੰ ਲਾਹੁੰਦੇ ਦਾ,
ਡਿਗ ਲਾ ਗਿਆ ਭੌਰ ਉਡਾਰੀ ਏ।

ਪੁਤ ਮੁਰਦਾ ਓਸ ਦਾ ਚੁਕ ਤੁਰੇ,
ਮਿੱਟੀ ਦੇ ਹੇਠ ਦਬਾਵਨ ਨੂੰ।
ਬੰਨ੍ਹ ਸੰਦਲਾ ਪਿਛੇ ਤੁਰ ਪਈਆਂ,
ਨੂੰਹਾਂ ਪਿੱਟਨ ਕੁਰਲਾਵਨ ਨੂੰ।

ਢਾਹ ਮਾਰੀ ਜਿਸ ਦਮ ਪੁਤਰਾਂ ਨੇ,
ਰਾਜੇ ਦੇ ਨੇਤਰ ਖੁਲ੍ਹ ਗਏ।
ਦੇਹੀ ਨੂੰ ਲਾਂਬੂ ਲਗ ਗਿਆ,
ਅਖਾਂ 'ਚੋਂ ਅਥਰੂ ਡੁਲ੍ਹ ਗਏ।

ਕਰ ਕੇ ਇਸ਼ਨਾਨ ਸਰੋਵਰ 'ਚੋਂ,
ਆ ਸੀਸ ਨਿਵਾਇਆ ਦਾਤੇ ਨੂੰ।
ਰੋ ਰੋ ਕੇ ਕਰਮਾਂ ਮਾਰੇ ਨੇ,
ਸਭ ਹਾਲ ਸੁਨਾਯਾ ਦਾਤੇ ਨੂੰ।

ਹਸ ਆਖਿਆ ਮੇਹਰਾਂ ਵਾਲੇ ਨੇ,
ਸਾਨੂੰ ਅਜ ਸ਼ੌਕ ਸ਼ਕਾਰਾਂ ਦੇ।
ਤੁਸੀਂ ਹੋ ਤੀਰ ਅੰਦਾਜ਼ ਬੜੇ,
ਕੁਝ ਮਿਰਗ ਵਿਹੋ ਫੜ ਬਾਰਾਂ ਦੇ।

ਚੜ੍ਹ ਘੋੜਿਆਂ ਉਤੇ ਦੌੜ ਪਏ,
ਰਾਜੇ ਨੂੰ ਖਬਰ ਨਾ ਕਾਈ ਏ।
ਮਾਇਆ ਦੀ ਨਗਰੀ ਜੰਗਲ ਵਿਚ,
ਪ੍ਰੀਤਮ ਨੇ ਇਕ ਰਚਾਈ ਏ।

ਇਕ ਮਿਰਗ ਸੁਨਹਿਰੀ ਵੇਖਦਿਆਂ,
ਰਾਜੇ ਨੇ ਘੋੜਾ ਛੇੜ ਦਿਤਾ।
ਭਰਮਾਂ ਦੇ ਬੰਧਨ ਕਟਨ ਨੂੰ,
ਕਰਮਾਂ ਦਾ ਖੂਹਾ ਗੇੜ ਦਿਤਾ।

ਜਿਸ ਥਾਂ ਸਨ ਰਾਤੀਂ ਰਾਜਾ ਜੀ,
ਜਾਂ ਪੁਜ ਟਿਕਾਣੇ ਉਸ ਗਏ।
ਸਤਗੁਰ ਤੇ ਰਸਤਾ, ਮਿਰਗ, ਤਿੰਨੇ,
ਰਾਜੇ ਦੀ ਨਜ਼ਰੋਂ ਘੁਸ ਗਏ।

ਔਹ ਠਠੀ ਉਹੋ, ਬੋਹੜ ਉਹੋ,
ਤਕ ਤਕ ਕੇ ਰਾਜਾ ਆਂਹਦਾ ਏ।
ਔਹ ਖੂਹ ਉਹੋ ਸਠ ਸਾਲ ਜਿਥੇ,
ਰਿਹਾ ਰੋਜ ਗਾਧੀਆਂ ਵਾਂਹਦਾ ਏ।

ਉਸ ਬੋਹੜ ਦੀ ਛਾਵੇਂ ਰਾਜੇ ਨੇ,
ਜਾਂ ਘੋੜੇ ਨੂੰ ਅਟਕਾਇਆ ਏ।
ਪਹਿਚਾਣ ਕੇ ਉਹ ਦੀ ਚੂਹੜੀ ਨੇ,
ਚੁਕ ਸ਼ੋਰ ਸ਼ਰਾਬਾ ਪਾਇਆ ਏ।

'ਜੱਟ ਸ਼ੇਰਾ ਸ਼ੇਰਾ ਉਸ ਨੂੰ ਕਹਿ',
ਪੂਛਣ ਤੇ ਪੁਛਾਵਣ ਲਗ ਪਏ।
ਤੇ ਪੋਤੇ ਬਾਬਾ ਬਾਬਾ ਕਹਿ,
ਜਫੀਆਂ ਈ ਪਾਵਨ ਲਗ ਪਏ।

ਤੂੰ ਮੋਇਆ ਤੇ ਅਸੀਂ ਦਬ ਦਿਤਾ,
ਔਹ ਕੀ ਅਸਟੰਡ ਜਗਾਇਆ ਈ।
ਔਹ ਬਰਦੀ ਕਿਥੋਂ ਆਂਦੀ ਆ,
ਔਹ ਘੋੜਾ ਕੀਹਦਾ ਚੁਰਾਇਆ ਈ।

ਜਿਉਂ ਵੇਖਣ ਖੇਲ ਕਲੰਦਰ ਦਾ,
ਪਿੰਡਾਂ ਦੇ ਮੁੰਡੇ ਔਂਦੇ ਨੇ।
ਕੁਝ ਮੌਜੂ ਉਸ ਨੂੰ ਕਰਦੇ ਨੇ,
ਕੁਝ ਸਾਂਗ ਉਸ ਦੇ ਲੌਂਦੇ ਨੇ।

ਰਾਜੇ ਦੀ ਨਿਕਲ ਚੀਕ ਗਈ,
ਕਹਿੰਦਾ ਹੁਣ ਆਉ ਸਤਗੁਰ ਜੀ।
ਮੈਨੂੰ ਏਹਨਾਂ ਜਮਦੂਤਾਂ ਤੋਂ,
ਹੁਣ ਤੁਸੀਂ ਛੁਡਾਉ ਸਤਗੁਰ ਜੀ।

ਘੋੜਾ ਸਿਰਪੱਟ ਦੁੜਾ ਦਿਤਾ,
ਕਹਿੰਦੇ ਉਹ ਕੇਹੜਾ ਆਇਆ ਏ।
ਔਂਦੇ ਹੀ ਸਤਿਗੁਰ ਸਭਨਾਂ ਨੂੰ,
ਧੀਰਜ ਦੇ ਪਿਛਾਂਹ ਹਟਾਇਆ ਏ।

ਬੰਦਿਆਂ ਜਹੇ ਬੰਦੇ ਹੁੰਦੇ ਨੇ।
ਐਵੇਂ ਨਾ ਰੌਲਾ ਪਾਓ ਓਏ।
ਜਿਸ ਥਾਂ ਤੇ 'ਸ਼ੇਰਾ' ਦਬਿਆ ਜੇ,
ਚਲੋ ਖਾਂ ਪੁਟ ਵਖਾਓ ਓਏ।

ਕਹੀਆਂ ਲੈ ਤੁਰ ਪਏ ਗਭਰੂ ਕੁਝ,
ਜਾ ਕਬਰ ਰਾਤ ਦੀ ਪੁਟੀ ਏ।
ਸ਼ੇਰੇ ਦਾ ਮੁਰਦਾ ਨਿਕਲ ਪਿਆ,
ਤਾਂ ਰਾਜੇ ਦੀ ਜਿੰਦ ਛੁਟੀ ਏ।

ਚਰਨਾਂ ਤੇ ਰਾਜਾ ਡਿਗ ਪਿਆ,
ਹੋ ਗਈ ਸਭ ਦੂਰ ਉਦਾਸੀ ਏ।
ਕਹਿੰਦਾ ਹੋ ਭਰਮ ਕਫੂਰ ਗਿਆ,
ਕਟੀ ਗਈ ਅਜ ਚੁਰਾਸੀ ਏ।

ਹਸ ਆਖਿਆ ਮੇਹਰਾਂ ਵਾਲੇ ਨੇ,
ਤੁਸਾਂ ਵਿਚ ਚੁਰਾਸੀ ਪੈਣਾ ਸੀ।
ਸੁਪਨੇ ਦੇ ਅੰਦਰ ਭੁਗਤ ਗਿਆ,
ਜੋ ਜਨਮ ਤੁਸਾਂ ਨੇ ਲੈਣਾ ਸੀ।

ਹੈ ਠੀਕ ਕਿ ਕਲਮ ਵਿਧਾਤਾ ਦੀ,
ਲਿਖੀ ਨਹੀਂ ਮੇਟੀ ਜਾ ਸਕਦੀ।
ਪਰ ਸਾਧ ਸੰਗਤ ਮਹਾਰਾਜਾ ਜੀ,
'ਸੂਲੀ ਤੋਂ ਮੂਲ' ਬਣਾ ਸਕਦੀ।



# ਸ਼ਾਂਤ ਪੁੰਜ

ਵਾਹ ਜੇਠ ਲੰਗੋਟੇ ਕੱਸ ਕੇ, ਚੜ੍ਹ ਪਿਆ ਜੁਆਨੀ।
ਉਹ ਮਾਰੇ ਤਕ ਤਕ ਧਰਤ ਨੂੰ, ਅੱਗਾਂ ਦੀ ਕਾਨੀ।

ਚਾ ਨੌਹਾਂ ਤੀਕਰ ਧੁਪ ਨੇ, ਟਿੱਲ ਆਪਣਾ ਲਾਇਆ
ਤੇ ਤਾਂਬੇ ਵਾਂਗ ਜ਼ਮੀਨ ਨੂੰ, ਫੜ ਓਸ ਤਪਾਇਆ

ਸਭ ਬਰਫਾਂ ਪਾ ਪਾ ਪੀਂਵਦੇ, ਲਸੀਆਂ ਤੇ ਪਾਣੀ।
ਖੂਨ ਨਚੋੜੇ ਹਿਸਮ 'ਚੋਂ, ਪਈ ਲੋਂ ਜਰਵਾਣੀ।

ਲੋਹ ਚੰਦਰੀ ਨੇ ਲਹੂ ਪੀ ਲਿਆ, ਰੰਗ ਪੈ ਗਏ ਫਿ
ਹਾਏ ਗਰਮੀ ਗਰਮੀ ਕੂਕਦੇ, ਸਭ ਵਡੇ ਨਿ

ਪੰਛੀ ਪਸ਼ੂ ਨਿਉਂ ਗਏ, ਇਸ ਵੈਰਨ ਅਗੇ।
ਹੁਸੜ ਜਿਹਾ ਦੁਪਹਿਰ ਨੂੰ, ਕਹਿਰਾਂ ਦਾ ਲਗੇ।

ਤਦ ਇਸ ਲੋਹੜੇ ਦੀ ਅੱਗ ਵਿਚ, ਅੱਗ ਹੇਠਾਂ ਬਲਦੀ
ਤੇ ਭੱਠੀ ਉਤੇ ਲੋਹ ਦੀ, ਇਕ ਲੋਹ ਪਈ ਜਲਦੀ

ਤੇ ਬੈਠਾ ਲਾ ਕੇ ਚੌਂਕੜੀ ਭਾਨੀ ਦਾ ਤਾਰਾ।
ਰ ਕੜਛੇ ਸੜਦੀ ਰੇਤ ਦੇ, ਪਾਉਂਦਾ ਹਤਿਆਰਾ।
ਹੈ ਬੈਠਾ ਮਸਤ ਮਲੰਗ ਉਹ, ਤਨ ਜ਼ਰਾ ਨਾ ਹਿਲੇ।
ਪਏ ਭੁਜਨ ਸੜਦੀ ਰੇਤ ਵਿਚ, ਜੀਕਰ ਜੌਂ ਗਿਲੇ।

ਦਉਂ ਤਨ ਤੋ ਉਠ ਉਠ ਪੇਲਕੇ, ਪਏ ਦੇਣ ਨਜ਼ਾਰੇ।
।ਮਕਣ ਜਿਵੇਂ ਉਸ਼ੇਰ ਨੂੰ, ਕੋਈ ਅਰਸ਼ੀ ਤਾਰੇ।
ਸਭ ਜਗ ਤੇ ਬਿਜਲੀ ਫਿਰ ਗਈ, ਏਹ ਲਾਂਬੂ ਲਾਣੀ।
ਕਿਸੇ ਹਿੰਦੂ ਸਿਖ ਨੇ ਓਸ ਦਿਨ, ਨਾ ਪੀਤਾ ਪਾਣੀ।

ਨੂੰ ਲਾਹਨਤ ਚੰਦੂ ਚੰਦਰਿਆ, ਤੇਰੇ ਚੰਦਰੇ ਕਾਰੇ।
ਹਿ 'ਸ਼ਾਂਤ ਪੁੰਜ' ਕਰਤਾਰ ਤੇ, ਐਹ ਕਹਿਰ ਗੁਜ਼ਾਰੇ।
ਤੂੰ ਸਾੜ ਨਹੀਂ ਸਕਦਾ ਓਸ ਨੂੰ, ਜੋ ਸੜਦੇ ਠਾਰੇ।
ਤੇਰੀ ਦੇਗ ਨਾ ਡੋਬੇ ਓਸ ਨੂੰ, ਜੋ ਡੁਬਦੇ ਤਾਰੇ।

ਏਕ ਮੀਆਂ ਮੀਰ ਫਕੀਰ ਸੀ, ਸਤਗਰ ਦਾ ਬੇਲੀ।
ਉਸ ਕਿਹਾ 'ਸੂਰਤ ਰੱਬ ਦੀ' ਕਿਉਂ ਅੱਗ 'ਚ ਖੇਲੀ।
ਆਹ ਕੀਹ ਵਰਤਾਇਆ ਦਾ ਨਬੀ, ਏਦਾ ਭਾਣਾ।
ਤੇਰਾ ਕੀਕਰ 'ਤਤੀ ਤਵੀ' ਤੇ, ਹੋ ਗਿਆ ਟਿਕਾਣਾ।

ਜੇ ਹੁਕਮ ਕਰੋ ਤਾਂ ਭੌਂਦੀਆਂ, ਖਿਚ ਲਵਾਂ ਤਨਾਵਾਂ।
ਤਾਂ ਦਿੱਲੀ ਅਤੇ ਲਾਹੌਰ ਦੇ ਫੜ ਮਹਿਲ ਭੜਾਵਾਂ।
ਜੇ ਦੇ ਦੇਂ ਹੁਕਮ ਜ਼ਮੀਨ ਤੇ, ਮੈਂ ਸੂਰਜ ਲਿਆਵਾਂ।
ਐਹ ਸਭ ਜਰਵਾਣੇ ਮਿੰਟ ਵਿਚ, ਲੈ ਵੇਖ ਜਲਾਵਾਂ।

ਮੈਂ ਦੂਹ ਨੈਨਾਂ 'ਚੋਂ 'ਨੂਹ-ਨਦੀ', ਫੜ ਹੁਣੇ ਵਗਾਵਾਂ ।
ਦਿਲ ਕਰਦਾ ਜ਼ਾਲਮ ਰਾਜ ਨੂੰ ਚਾ ਹੁਣੇ ਖਪਾਵਾਂ ।

ਮੈਂ ਮੱਖੀ ਵਾਂਗੂੰ ਦਲ ਦਿਆਂ, ਮੂਜੀ ਜਰਵਾ
ਮੈਥੋਂ ਨਹੀਂ ਵੇਖੇ ਜਾਂਵਦੇ, ਏਦਾਂ ਦੇ ਭਾ

ਹਾਏ ਕਿਥੇ ਗਏ ਨੇ ਪਾਤਸ਼ਾਹ, ਅਜ ਤਖਤ ਸੁਨਹਿਰੀ ।
ਤੇ ਕਿਥੇ ਗਏ ਨੇ ਚੋਬਦਾਰ, ਲੈ ਚੌਰ ਰੁਪਹਿਰੀ ।

ਮੈਂ ਧਰਤੀ ਫੜ ਵਗਾ ਦਿਆਂ, ਅਰਸ਼ਾਂ ਦੇ ਵ
ਜਾਂ ਅੰਬਰ ਤਾਈਂ ਤਰੋੜ ਕੇ ਸੁਟ ਦੇਵਾਂ ਥ

ਨਹੀਂ ਐਵੇਂ ਕਹਿੰਦਾ ਪਾਤਸ਼ਾਹ, ਕਰ ਕੇ ਦਖਲਾਵਾਂ ।
ਇਸ ਲਟ ਲਟ ਕਰਦੀ ਅੱਗ ਨੂੰ, ਗੁਲਜ਼ਾਰ ਬਨਾਵਾਂ ।

ਤਦ ਹਸ ਕੇ ਕਹਿੰਦੇ ਸਤਗੁਰੂ, ਕਰ ਧੀਰਜ ਸਾਂਈ
'ਹੋਣਹਾਰ ਸੋ ਹੋਇ' ਹੈ, ਨਾ ਕਹਿਰ ਕਮਾਂਈ

ਐਹ ਮੁਠੀ ਮੇਰੀ ਵਿਚ ਵੇਖ, ਜਗ ਸਾਰਾ ਫੜਿਆ ।
ਹੈ ਭਜਣਾ ਭਾਂਡਾ ਵਲੀ ਜੀ, ਜੋ ਕੁਦਰਤ ਘੜਿਆ ।

ਜੇ ਬਹਿ ਸੋਨੇ ਦੇ ਤਖਤ ਤੇ, ਨਹੀਂ ਖੁਸ਼ੀ ਮਨਾਈ
ਤਾਂ ਬਹਿ ਕੇ 'ਤਤੀ ਤਵੀ' ਤੇ, ਕਿਉਂ ਦਿਆਂ ਦੁਹਾਈ

ਮੈਨੂੰ ਤਖਤ, ਤਵੀ, ਵਿਚ ਜਾਪਦਾ, ਹੁਣ ਫਰਕ ਨਾ ਮਾਸਾ ।
ਤੂੰ ਕਹਿਰ ਹੈਂ ਜਿਸ ਨੂੰ ਜਾਣਦਾ, ਮੈਂ ਸਮਝਾਂ ਹਾਸਾ ।

ਮੈਂ ਰੀਦੀ ਮੋਰੀਓਂ 'ਸ਼ੀਸ਼ ਮਹਿਲ' ਅਜ ਹੈਨ ਬਨਾਏ
ਹਨ ਮਿਠੇ ਮੈਨੂੰ ਲਗਦੇ, 'ਸਾਹਿਬ ਦੇ ਭਾਣੇ'

ਮੈਂ ਖਾਲਸਿਆਂ ਲਈ ਪੂਰਣੇ, ਸ਼ਾਂਤੀ ਦੇ ਪਾਣੇ।
ਮੈਂ ਖੂਨ ਨਾਲ ਰੰਗ ਦੇਸ਼ ਨੂੰ, ਕੋਈ ਨਵੇਂ ਚੜ੍ਹਾਣੇ।
ਮੈਂ ਢਾਲਾਂ ਵਿਚ ਕੁਠਾਲੀਆਂ, ਜੋਧੇ ਵਰਿਆਮੀ।
ਜੋ ਭਾਰਤ ਦੇ ਗਲਾਂ 'ਚੋਂ, ਲਾਹ ਦੇਣ ਗੁਲਾਮੀ।

ਐਹ ਤਨ ਤੇ ਤੈਨੂੰ ਜਾਪਦੇ, ਜੋ ਚਮਕਣ ਛਾਲੇ।
ਹੁਣ ਪੈਦਾ ਹੋਣੇ ਏਨ੍ਹਾਂ 'ਚੋਂ, ਮਹਾਂ ਬਲੀ ਉਜਾਲੇ।
ਮੈਨੂੰ ਅਗ ਪਾਣੀ ਵਿਚ ਜਾਪਦਾ, ਫਰਕ ਨਾ ਮਾਸਾ।
ਚੰਗਿਆੜਿਆਂ ਅੰਦਰ ਨਚਦਾ, ਫੁਲਾਂ ਦਾ ਹਾਸਾ।

ਤੂੰ ਜਾਹ ਹੁਜ਼ਰੇ ਨੂੰ ਰਜ਼ਾ ਵਿਚ, ਖੁਸ਼ ਹੋ ਅਲਬੇਲੇ।
ਹੁਣ ਤੇਰੇ ਮੇਰੇ ਹੋਣਗੇ, ਦਰਗਾਹ ਵਿਚ ਮੇਲੇ।



# ਭਾਈ ਭਿਖਾਰੀ ਜੀ

ਇਕ ਸਿਖ ਗੁਜਰਾਤ ਦੇ ਵਿਚ ਰਹਿੰਦਾ,
ਨਾ ਭਿਖਾਰੀ ਤੇ ਉਚੀ ਸ਼ਾਨ ਓਹਦੀ।
ਰਜ, ਭੁਖ, ਦੁਖ, ਸੁਖ ਇਕ ਜਾਣਦਾ ਸੀ,
ਬਿਰਤੀ ਜੁੜੀ ਸੀ ਨਾਲ ਭਗਵਾਨ ਓਹਦੀ।
ਲੋਕੀ ਓਸਨੂੰ ਰੱਬ ਦਾ ਰੂਪ ਆਖਣ,
ਸੋਭਾ ਬਣੀ ਸੀ ਵਿਚ ਜਹਾਨ ਓਹਦੀ।
ਦਸਾਂ ਨਵਾਂ ਦੀ ਧਰਮ ਦੀ ਕਿਰਤ ਕਰਕੇ,
ਵੰਡ ਛਕਣ ਦੀ ਬਣੀ ਸੀ ਬਾਣ ਓਹਦੀ।

ਪੰਚਮ ਗੁਰੂ ਨੂੰ ਸਿਖ ਇਕ ਕਹਿਣ ਲਗਾ,
ਗੁਰਮਖ ਸਿਖ ਦਾ ਦਰਸ਼ਨ ਮੈਂ ਪਾਵਨਾ ਏ।
ਗੁਰਾਂ ਆਖਿਆ ਭਾਈ ਭਿਖਾਰੀ ਨੂੰ ਮਿਲ,
'ਨਾਨਕ' ਕਰੂ ਪੂਰੀ ਤੇਰੀ ਭਾਵਨਾ ਏ।

ਲੈ ਕੇ ਗੁਰਾਂ ਦਾ ਹੁਕਮ ਗੁਜਰਾਤ ਪੁਜਾ,
ਘਰ ਪੁਛ ਪੁਛਾਇ ਕੇ ਆਉਂਦਾ ਏ।
ਵਜੇ ਢੋਲਕੀ ਘੋੜੀਆਂ ਗੌਣ ਕੁੜੀਆਂ,
ਭਾਈ ਭਿਖਾਰੀ ਬਗ਼ਾਨ ਬਨਾਉਂਦਾ ਏ।

ਕਿਧਰੇ ਵਰੀ ਬਣਦੀ ਕਿਧਰੇ ਬਨਣ ਕਫਨ,
ਵੇਖ ਵੇਖ ਕੇ ਸਿਖ ਘਬਰਾਉਂਦਾ ਹੈ।
ਅੰਤ ਜੋੜ ਕੇ ਹਥ ਹੈਰਾਨ ਹੋ ਕੇ,
ਭਾਈ ਭਿਖਾਰੀ ਨੂੰ ਅਰਜ਼ ਸੁਨਾਉਂਦਾ ਏ।

ਦੋਹਾਂ ਗਲਾਂ ਦੇ ਵਿਚ ਵਿਰੋਧ ਭਾਰਾ,
ਇਕੋ ਘਰ ਕਿਉਂ ਨਜ਼ਰ ਆਉਂਦੀਆਂ ਨੇ।
ਇਕੋ ਵਰੀ ਸੀਪੇ, ਸੀਪੇ ਕਿਤੇ ਖਫਨ,
ਕਿਤੇ ਕੰਨਿਆਂ ਸੁਹਾਗ ਕਿਉਂ ਗਾਉਂਦੀਆਂ ਨੇ।

ਕਿਹਾ ਭਾਈ ਭਿਖ਼ਾਈ ਨੇ ਭਲੇ ਲੋਕਾ,
ਸਮਾਂ ਆਵੇਗਾ ਤਾਂ ਸਮਝ ਜਾਏਂਗਾ ਤੂੰ।
ਦੁਖ ਸੁਖ ਸਰੀਰ ਦੇ ਕਪੜੇ ਨੇ,
ਉਦੋਂ ਜਾਣੇਂਗਾ ਜਦੋਂ ਹੰਡਾਏਂਗਾ ਤੂੰ।
ਜੇ ਤੂੰ ਗ਼ਮੀ, ਸ਼ਾਦੀ, ਇਕੋ ਜਹੀ ਜਾਣੇਂ,
ਸੱਚਾ ਤਾਂਹੀਓਂ ਹੀ ਸਿਖ ਸਦਾਏਂਗਾ ਤੂੰ।
ਸਮਾਂ ਆਵੇਗਾ ਸਿਦਕ ਕਸਵੱਟੜੀ ਤੇ,
ਸੋਨੇ ਵਾਂਗਰਾਂ ਪਰਖਿਆ ਜਾਏਂਗਾ ਤੂੰ।

ਜੋ ਕੁਝ ਹੁਕਮ ਹੈ ਪੰਜਵੇਂ ਪਾਤਸ਼ਾਹ ਦਾ,
ਦੜ ਵਟ ਕੇ, ਤੂੰ ਦੇਖੀ ਜਾ ਸਿਖਾ।
ਖਾ ਪੀ ਹਡਾ ਜੋ ਇਛਿਆ ਏ,
ਕਿਸੇ ਗੱਲ ਤੋਂ ਨਾ ਘਬਰਾ ਸਿਖਾ।

ਦਿਨ ਦੂਸਰੇ ਪੁਤ ਦੀ ਜੰਵ ਚੜ੍ਹ ਪਈ,
ਗਿਆ ਭਾਈ ਭਿਖਾਰੀ ਪਰਨਾਣ ਖਾਤਰ।
ਭਰਮੀ ਸਿਖ ਨੂੰ ਨਾਲ ਹੀ ਜੰਵ ਖੜਿਆ,
ਜਿਵੇਂ ਹੁਕਮ ਸੀ ਖੇਡ ਵਖਾਨ ਖਾਤਰ।
ਲਾਵਾਂ ਪੜ੍ਹੀਆਂ ਤੇ ਹੋਏ ਸੰਜੋਗ ਪੂਰੇ,
ਬਣਿਆ ਦਾਰੂ ਇਨਸਾਨ ਇਨਸਾਨ ਖਾਤਰ।
ਕੀਤੇ ਸ਼ਗਨ ਪੂਰੇ ਪੀਤੇ ਵਾਰ ਪਾਣੀ,
ਡੋਲੀ ਅੰਮੀ ਨੇ ਅੰਦਰ ਲੰਘਾਨ ਖਾਤਰ।

ਸੁਤੇ ਰਾਤ ਨੂੰ ਛਕ ਪਰਸ਼ਾਦ ਦੋਵੇਂ,
ਹੈਜ਼ਾ ਹੋ ਗਿਆ ਉਸ ਨੌਂਗਰ ਚੰਦ ਤਾਈਂ।
ਲੈ ਗਈ ਮੌਤ ਉਧਾਲ ਕੇ ਦੇਸ ਅਪਨੇ,
ਪਲ ਵਿਚ ਭਾਈ ਭਿਖਾਰੀ ਦੇ ਨੰਦ ਤਾਈਂ।

ਚੜ੍ਹਿਆ ਦਿਨ ਨੁਹਾਲ ਕੇ ਲਾਡਲੇ ਨੂੰ,
ਸੀ ਬਬਾਨ ਦੇ ਉਤੇ ਲਟਾਇਆ ਗਿਆ।
ਗਾਵਣ ਕੰਨਿਆ ਜਿਥੇ ਸੁਹਾਗ ਰਾਤੀਂ,
ਉਥੇ ਮੌਤ ਦਾ ਮਾਰੂ ਵਜਾਇਆ ਗਿਆ।
ਆਬ ਮੁਖ ਦੀ ਜ਼ਰਾ ਨਾ ਪਈ ਫਿਕੀ,
ਹੰਝੂ ਇਕ ਨਾ ਅਖੋਂ ਵਗਾਇਆ ਗਿਆ।
ਪਰਸੋਂ ਚਾਹੜਿਆ ਸੀ ਘੋੜੀ ਬੰਨ੍ਹ ਸੇਹਰਾ,
ਰਖ ਚਿਖਾ ਤੇ ਲੰਬੂ ਅਜ ਲਾਇਆ ਗਿਆ।

ਗਾਉਣ ਦੇਵੀਆਂ ਘੋੜੀਆਂ ਜਿਵੇਂ ਪਰਸੋਂ,
'ਰਾਮ ਨਾਮ ਸਤ' ਉਸਤਰਾਂ ਗਾਇਆ ਗਿਆ।
ਪੜ੍ਹ ਕੇ 'ਸੱਦ' ਤੇ ਵੰਡ ਪਰਸ਼ਾਦ ਓਵੇਂ,
'ਮਿਠਾ ਲਗਦਾ ਭਾਣਾ' ਸੁਣਾਇਆ ਗਿਆ।

ਹਥ ਜੋੜ ਕੇ ਆਖਦਾ ਸਿਖ ਭਰਮੀ,
        ਤੁਸਾਂ ਭਾਈ ਭਿਖਾਰੀ ਜੀ ਭੁਲ ਕੀਤੀ।
ਘਰ ਲਿਆਇ ਕੇ ਧੀ ਬਗ਼ਾਨੜੀ ਦੀ,
        ਕਾਹਨੂੰ ਤੁਸਾਂ ਨੇ ਜ਼ਿੰਦਗੀ ਗ਼ੁਲ ਕੀਤੀ।
ਸ਼ਾਦੀ ਗ਼ਮੀ ਸੀ ਦੂਹਾਂ ਦੀ ਸੂਝ ਸੁਝੀ,
        ਤਿਆਰੀ ਦੂੰਹਾਂ ਦੀ ਤੁਸਾਂ ਸੀ ਕੁਲ ਕੀਤੀ।
ਸੁਪਨੇ ਵਿਚ ਬਠਾਲ ਕੇ ਤਖਤ ਉਤੇ,
        ਕਾਹਨੂੰ ਸਧਰਾਂ ਦੀ ਫਟਕੜੀ ਫੁਲ ਕੀਤੀ।

ਸਮਝ ਹੁੰਦਿਆਂ ਸੁੰਦਿਆਂ ਦਿਲ ਅੰਦਰ,
ਅੰਮ੍ਰਿਤ ਜ਼ਹਿਰ 'ਚ ਤੁਸਾਂ ਮਲਾਜ਼ਾ ਏ ਕਿਉਂ।
ਬਾਲ ਵਿਧਵਾ ਬਣਾਇ ਕੇ ਨੂੰਹ-ਰਾਣੀ,
ਚਿੰਤਾ ਚਿਖਾ ਤੇ ਉਹਨੂੰ ਚੜ੍ਹਾਇਆ ਏ ਕਿਉਂ।

ਕਿਹਾ ਭਾਈ ਜੀ ਨੇ ਸੁਣੀ ਭਲੇ ਲੋਕਾ,
        ਲਿਖੇ ਧੁਰੋਂ ਸੰਜੋਗ ਵਿਯੋਗ ਹੁੰਦੇ।
ਸਬਰ ਯਾਰ ਦੇ ਨੂੰ ਸੇਜਾ ਸਮਝਦੇ ਨੇ,
        ਰਾਜੀ ਉਹਦੀ ਰਜ਼ਾ 'ਚ ਲੋਕ ਹੁੰਦੇ।

ਨਾਲ ਨੁਸਖਿਆਂ ਦੇ ਕਦੇ ਹਟਦੇ ਨਾ,
ਜੇਹੜੇ ਵਿਚ ਕਰਮਾਂ ਕਰਮ ਰੋਗ ਹੁੰਦੇ।
ਕੰਚਨ, ਕਚ ਇਕੋ ਗੁਰਮੁਖ ਆਖਦੇ ਨੇ,
ਘਰੀਂ ਮਨਮੁਖਾਂ ਦੀ ਹਰਖ ਸੋਗ ਹੁੰਦੇ।

ਜੋ ਕੁਝ ਵੇਖਿਆ ਤੂੰ ਉਹਦੇ ਹੁਕਮ ਅੰਦਰ,
ਕਾਹਨੂੰ ਆਪਣਾ ਆਪ ਗੁਵਾ ਲਵਾਂ ਮੈਂ।
ਬੇੜੀ ਕੰਢੇ ਤੇ ਪੁਜੀ 'ਅਨੰਦ' ਮੇਰੀ,
ਲਹਿਰਾਂ ਝੂਠੀਆਂ 'ਚ ਕਿਉਂ ਰੁੜ੍ਹਾ ਲਵਾਂ ਮੈਂ।



# ਭਾਈ ਮਾਧੋ ਜੀ

ਰਾਤਾਂ ਪੋਹ ਦੀਆਂ ਕਹਿਰ ਦਾ ਪਵੇ ਕੋਰਾ,
ਝੱਲ ਸਕੇ ਨਾ ਕੋਈ ਇਨਸਾਨ ਓਹਨੂੰ।
ਹਵਾ ਪਛੌਂ ਦੀ ਤੇ ਨਿਮੀ ਨਿਮੀ ਵਰਖਾ,
ਚਾਹੜ ਰਹੇ ਸਨ ਹੋਰ ਵੀ ਪਾਨ ਓਹਨੂੰ।
ਘਰ ਮਾਧੋ ਦੇ ਆ ਗਿਆ ਇਕ ਰਾਹੀ,
ਉਸ ਬਠਾਲਿਆ ਨਾਲ ਸਨਮਾਨ ਓਹਨੂੰ।
ਪਾਣੀ ਗਰਮ ਕਰਕੇ ਧੋਤੇ ਪੈਰ ਓਹਦੇ,
ਸੁਕੇ ਕਪੜੇ ਵੀ ਕੀਤੇ ਦਾਨ ਓਹਨੂੰ।

ਅਦਬ ਨਾਲ ਛਕਾ ਪ੍ਰਸ਼ਾਦ ਪਾਣੀ,
ਮੰਜਾ ਵਿਚ ਚੁਬਾਰੇ ਵਛਾ ਦਿਤਾ।
ਤੇ ਅੰਗੀਠਾ ਮਘਾ ਕੇ ਕੋਲਿਆਂ ਦਾ,
'ਨਾਲੇ' ਮੰਜੇ ਦੇ ਕੋਲ ਟਕਾ ਦਿਤਾ।

ਰਾਹੀ ਨਹੀਂ ਸੀ ਹੈਸੀ ਕੋਈ ਧਾੜਵੀ ਉਹ,
ਸ਼ਕਲ ਗੁਰਮੁਖਾਂ ਵਾਲੀ ਬਣਾਈ ਹੋਈ।
ਗਲ ਵਿਚ ਮਾਲਾ ਅਠੋਤਰੀ ਫਬਦੀ ਸੀ,
ਸਿਖਾਂ ਵਾਂਗ ਦਸਤਾਰ ਸਜਾਈ ਹੋਈ।

ਬੋਲ ਚਾਲ ਵਲੋਂ ਜਾਪੇ ਬ੍ਰਹਮ ਗਿਆਨੀ,
ਛੁਰੀ ਬਗਲ ਦੇ ਵਿਚ ਲੁਕਾਈ ਹੋਈ।
ਬੇਈਮਾਨ ਮੁਰਦਾ ਵਿਚ ਦੱਬਿਆ ਸੀ,
ਕਬਰ ਉਤੋਂ ਸੀ ਚਿਟੀ ਕਰਾਈ ਹੋਈ।

ਦਰਸ਼ਨ ਸਿਖ ਦਾ ਗੁਰੂ ਦਾ ਹੈ ਦਰਸ਼ਨ,
ਵੇਖ ਜੀਵੜਾ ਮਾਧੋ ਦਾ ਜੰਮਿਆਂ ਏਂ।
ਭਰ ਭਰ ਮੁਠੀਆਂ ਨਿਘ ਚੜ੍ਹਾ ਦਿਤਾ,
ਪਾਲੇ ਨਾਲ ਗਿਆ ਸ਼ੋਹਦਾ ਝੱਮਿਆਂ ਏ।

ਦੜ ਵਟ ਗਿਆ ਰਾਹੀ ਤਾਂ ਭਾਈ ਮਾਧੋ,
ਜਾ ਅਰਾਮ ਸੀ ਸਣੇ ਪਰਵਾਰ ਕਰਦਾ।
ਦਿਤਾ ਰੱਬ ਨੇ ਅੱਜ ਸ਼ਕਾਰ ਚੰਗਾ,
ਲੁਟਾਂ ਰੱਜ ਕੇ ਰਾਹੀ ਵਿਚਾਰ ਕਰਦਾ।
ਸੇਵਾ ਵੇਖ ਕੇ ਲਾਹਨਤਾਂ ਪਾਏ ਮਨ ਨੂੰ,
ਚੋਰੀ ਕਰਨ ਲਈ ਜਦੋਂ ਤਿਆਰ ਕਰਦਾ।
ਜਿਦ੍ਹਾ ਨਿਮਕ ਖਾਣਾ ਉਹਦਾ ਬੁਰਾ ਕਰਨਾ,
ਤੇਰੇ ਵਾਂਗ ਨਹੀਂ ਕੁਤਾ ਵੀ ਕਾਰ ਕਰਦਾ।

ਕਦੇ ਸ਼ੌਂ ਜਾਂਦਾ ਕਦੇ ਉਠ ਬਹਿੰਦਾ,
ਰਿਹਾ ਘੋਲ ਕਰਦਾ ਪਹਿਰ ਚਾਰ ਏਵੇਂ।
ਚੜ੍ਹਿਆ ਦਿਨ ਤਾਂ ਬੜਾ ਪਛਤਾਨ ਲਗਾ,
ਹਥੋਂ ਛੁਟ ਗਈ ਏ ਅਜ ਮਾਰ ਏਵੇਂ।

ਜੰਗਲ ਫਿਰਣ ਗਿਆ ਬੰਨੇ ਭਾਈ ਮਾਧੋ,
ਰਾਹੀ ਉਤਰ ਚੁਬਾਰੇ 'ਚੋਂ ਆਂਵਦਾ ਏ।
ਦਾਉ ਤਾੜ ਕੇ ਸਿਖਣੀ ਤੇ ਬਾਲ ਬੱਚਾ,
ਮਿੰਟਾਂ ਵਿਚ ਈ ਸਾਰਾ ਝਟਕਾਂਵਦਾ ਏ।
ਬੰਨ੍ਹ ਪੋਟਲੀ ਤੂੰਬਾਂ ਦੀ ਉਠ ਤੁਰਿਆ,
ਬੁਕਲ ਮਾਰ ਕੇ ਕਛੇ ਛੁਪਾਂਵਦਾ ਏ।
ਬਾਹਰ ਨਿਕਲਦੇ ਮਿਲ ਪਿਆ ਭਾਈ ਮਾਧੋ,
ਧੜਕੇ ਦਿਲ ਨਾ ਬੋਲਿਆ ਜਾਂਵਦਾ ਏ।

ਡਿਗ ਪਈ ਪੋਟਲੀ ਤੂੰਬਾਂ ਦੀ ਕਛ ਵਿਚੋਂ,
ਜਦੋਂ ਸਤ ਕਰਤਾਰ ਬੁਲਾਣ ਲੱਗਾ।
ਉਹਦੇ ਹੱਥ ਫੜਾਇ ਕੇ ਭਾਈ ਮਾਧੋ,
ਹੱਥ ਜੋੜ ਕੇ ਏਦਾਂ ਸੁਨਾਣ ਲੱਗਾ।

ਮਹਾਰਾਜ ਜੀ ਲੋੜ੍ਹੇ ਦਾ ਸੀਤ ਪੈਂਦਾ,
ਚਿਕੜ ਬੜਾ ਏ ਤੁਰਿਆ ਤੇ ਜਾਂਵਦਾ ਨਹੀਂ।
ਪੌਣ ਚੀਰ ਸਰੀਰ ਨੂੰ ਕਰੇ ਕਾਚੂ,
ਅੱਖ ਬਦਲ ਵੀ ਅਜੇ ਤਾਂ ਚਾਂਵਦਾ ਨਹੀਂ।
ਏਨੇ ਕਹਿਰ ਵਿਚ ਸਿਖ ਨੂੰ ਘਰੋਂ ਕੱਢਾਂ,
ਮੇਰਾ ਗੁਰੂ ਏਹ ਮੈਨੂੰ ਫਰਮਾਂਵਦਾ ਨਹੀਂ।
ਚਲੇ ਜਾਣਾ ਬੇਸ਼ਕ ਪਰਸ਼ਾਦ ਛਕ ਕੇ,
ਇਕ ਘੜੀ ਵੀ ਫੇਰ ਅਟਕਾਂਵਦਾ ਨਹੀਂ।

ਗਾਹੀ ਕੰਬਦਾ ਆਪਣੇ ਪਾਪ ਅੰਦਰ,
ਰਿਹਾ ਆਪਣੇ ਧਰਮ ਨੂੰ ਪਾਲ ਮਾਧੋ।
ਆਖਰ ਮਿੰਨਤਾਂ ਵਾਸਤੇ ਪਾ ਪਾ ਕੇ,
ਘਰ ਨੂੰ ਲੈ ਗਿਆ ਆਪਣੇ ਨਾਲ ਮਾਧੋ।

ਬੂਹਾ ਖੋਹਲ ਕੇ ਧਰੇ ਜਾਂ ਪੈਰ ਅੰਦਰ,
ਤਕਿਆ ਗਾਹੀ ਦਾ ਅਤਿਆਚਾਰ ਹੋਇਆ।
ਲਹੂ ਨਾਲ ਹੋਇਆ ਫਰਸ਼ ਲਾਲ ਸਾਰਾ,
ਹੈ ਸੀ ਡਕਰੇ ਸਾਰਾ ਪਰਵਾਰ ਹੋਇਆ।
'ਭਾਈ ਮਾਧੋ' ਨੇ ਵੇਖ 'ਅਣ-ਡਿਠ' ਕੀਤਾ,
ਮੋਹ, ਕਰੋਧ, ਦਾ ਜਰਾ ਨਹੀਂ ਵਾਰ ਹੋਇਆ।
ਸੇਵਾ ਵਿਚ ਉਸੇ ਤਰ੍ਹਾਂ ਜੁਟ ਗਿਆ,
ਜੋਕੁਝ ਹੁਕਮ ਸੀ ਭਾਣਾ ਕਰਤਾਰ ਹੋਇਆ।

ਚਰਨੀ ਡਿਗ ਪਿਆ ਮਾਧੋ ਦੀ ਗਾਹੀ ਰੋ ਕੇ,
ਅਜ ਤੋਂ ਛਡੀ ਮੈਂ ਠਗੀ ਦੀ ਕਾਰ ਸਿਖਾ।
ਜੇਹੜੇ ਗੁਰੂ ਨੇ ਦਿਤਾ ਹੈ ਸਿਦਕ ਤੈਨੂੰ,
ਲੈ ਚਲ ਮੈਨੂੰ ਵੀ ਉਹਦੇ ਦਰਬਾਰ ਸਿਖਾ।

ਵੇਹਲੇ ਹੋ ਕੇ ਛਕ ਪਰਸ਼ਾਦ ਪਾਣੀ,
ਜੋੜ ਲੋਥੜੇ ਫੇਰ ਸਸਕਾਰ ਕੀਤਾ।
ਅੰਮ੍ਰਿਤਸਰ ਆ ਗਏ ਉਸੇ ਵਕਤ ਦੋਵੇਂ,
'ਅਰਜਨ ਗੁਰੂ' ਦਾ ਰੱਜ ਦੀਦਾਰ ਕੀਤਾ।

ਮਨ ਕਲਪਨਾ ਵਿਚ ਜੋ ਸੜ ਰਿਹਾ ਸੀ,
ਚਰਨ ਪਰਸ ਉਸ ਨੂੰ ਠੰਡਾ ਠਾਰ ਕੀਤਾ।
ਰੋ ਰੋ ਆਪਣੇ ਮੂੰਹੋਂ ਬਿਆਨ ਕੀਤਾ,
ਜੋ ਜੋ ਰਾਹੀ ਨੇ ਅਤਿਆਚਾਰ ਕੀਤਾ।
'ਭਾਈ ਮਾਧੋ ਦੀ ਵੇਖ ਅਨ-ਡਿਠਤਾ' ਏਹ,
ਮਹਾਰਾਜ ਦੇ ਵੀ ਹੰਝੂ ਵਹਿਣ ਲਗੇ।
'ਧੰਨ ਭਾਈ ਮਾਧੋ' ਧੰਨ ਭਾਈ ਮਾਧੋ,
ਛਾਤੀ ਨਾਲ ਲਾ ਕੇ ਏਦਾਂ ਕਹਿਣ ਲਗੇ।
ਦਸ 'ਭਾਈ ਮਾਧੋ' ਤੇਰਾ ਚੋਰ ਹੈ ਏਹ,
ਤੂੰਹੀ ਦਸ ਕੀ ਏਹਨੂੰ ਸਜਾ ਦਈਏ।
ਐਸਾ ਕਰਮ ਨਾ ਅਗੇ ਨੂੰ ਕਰੇ ਕੋਈ,
ਏਹਦੇ ਹਥ ਤੇ ਪੈਰ ਵਢਾ ਦਈਏ।
ਏਹਦੀ ਖੱਲ ਲੁਹਾ ਭਰਵਾ ਭੋਂਹ ਦੀ,
ਸ਼ਹਿਰੋਂ ਬਾਹਰਲੇ ਬੂਹੇ ਟੰਗਵਾ ਦਈਏ।
ਪਿੰਡਾ ਪੱਛ ਕੇ ਸੁਟ ਦਹੀਂ ਉਤੇ,
ਖੂੰਨੀ ਕੁਤਿਆਂ ਕੋਲੋਂ ਪੜਵਾ ਦਈਏ।
ਹੱਥ ਜੋੜ 'ਅਨੰਦ' ਹੋ ਕਿਹਾ ਮਾਧੋ,
ਮੈਂ ਜੋ ਕਹਿੰਦਾ ਹਾਂ ਏਹਨੂੰ ਸਜ਼ਾ ਦੇਵੋ।
ਏਹਦੀ ਬੁਧ ਖੋਟੀ ਉਜਲ ਕਰ ਦੇਵੋ,
ਏਸ ਦੈਂਤ ਨੂੰ ਦਿਉਤਾ ਬਣਾ ਦੇਵੋ।



# ਠੰਡਿਕ

ਇਕ ਦਿਨ ਪੁਛਿਆ ਮੈਂ ਸ੍ਰੀ ਕਰਤਾਰ ਕੋਲੋਂ,
ਦਸ ਮਹਾਰਾਜ ਮੈਨੂੰ ਤੇਰੀ ਕੀਹ ਦਨਾਈ ?
ਰਿਖੀ ਮੁਨੀ ਸਾਰੇ ਤੈਨੂੰ ਦਇਆਵਾਨ ਆਖਦੇ ਨੇ,
ਪਰ ਮੈਨੂੰ ਤੇਰੇ ਵਿਚ ਦਇਆ ਦਿਸਦੀ ਨਾ ਰਾਈ ।
ਜੇਠ ਦੀਆਂ ਲੋਆਂ ਤਾਯਾ ਤਨਾਂ ਨੂੰ ਤੰਦੂਰ ਵਾਂਗੂੰ,
ਬਾਲਣ ਦੇ ਵਾਂਗੂੰ ਪਈ ਭੁਜਦੀ ਲੁਕਾਈ ।
ਬਰਫਾਂ ਪਾ ਪਾ ਲਸੀਆਂ ਪਏ ਪੀਂਦੇ ਨੇ ਮਨੁਖ ਸਾਰੇ,
ਫੇਰ ਵੀ ਨੇ ਆਖਦੇ ਦੁਹਾਈ ਏ ਦੁਹਾਈ
ਨਾੜ ਵਾਂਗੂੰ ਨਾੜਾਂ ਪਈਆਂ ਸੜਨ ਸਰੀਰ ਦੀਆਂ,
ਪਖਿਆਂ ਦੀ ਹਵਾ ਵੀ ਨਾ ਹੋਂਵਦੀ ਸਹਾਈ
ਕੋਈ ਕਸ਼ਮੀਰ ਤੇ ਕੋਹਮਰੀ ਵਲ ਨਸਦਾ ਏ,
ਕਿਸੇ ਵਲ ਸ਼ਿਮਲੇ ਦੇ ਮੋਟਰ ਭਜਾਈ
ਚਰਬੀ ਨਚੋੜ ਸਾਰੀ ਵਟ ਪਿਆ ਵਟ ਚਾਹੜੇ,
ਯਖਾਂ ਵਿਚ ਕਾਇਆਂ ਕਿਸੇ ਆਪਣੀ ਲੁਪਾਈ
ਜ਼ਿਮੀ ਅਸਮਾਨ ਦੋਵੇਂ ਲੋਹੇ ਵਾਂਗੂੰ ਲਾਲ ਹੋਏ,
ਪਾਣੀ ਨੇ ਵੀ ਅਗ ਦੀ ਹੀ ਸ਼ਕਲ ਵਟਾਈ
ਲਾ, ਲਾ, ਲਾਂਬੂ ਲੋਆ ਨੇ ਤਾਂ ਚੂਸ ਲਿਆ ਲਹੂ ਸਾਰਾ,
ਲਾਲਾਂ ਜੇਹੇ ਮੂੰਹਾਂ ਉਤੇ ਜ਼ਰਦੀ ਸਮਾਈ

ਅੱਗ ਦੇ ਚੰਗਾੜੇ ਪਏ ਜ਼ਮੀਨ ਵਿਚੋਂ ਨਿਕਲਦੇ ਨੇ,
ਰਾਵੀ ਪਈ ਖੋਲ਼ਦੀ ਜਿਉਂ ਕੁਤੀ ਹਲਕਾਈ ਏ।
ਸਾੜ ਪਿਆ ਸਾਰੇ ਸੰਸਾਰ ਵਿਚ ਵੰਡਦਾ ਏ,
ਦਸ ਏਹਦੇ ਨਾਲ ਕਿਉਂ ਨਾ ਠੰਡ ਤੂੰ ਰਲਾਈ ਏ।
ਜੇ ਤਾਂ ਹੈ ਬਣਾਈ ਕਿਉਂ ਨਹੀਂ ਵੰਡਦਾ ਤੂੰ ਖੁਲ੍ਹੇ ਦਿਲ,
ਸੂਮਾਂ ਵਾਂਗੂੰ ਘੁਟ ਘੁਟ ਕਾਸ ਨੂੰ ਛੁਪਾਈ ਏ।
ਸਾਰਾ ਬ੍ਰਹਿਮੰਡ ਪਿਆ ਡੋਲ ਵਾਂਗੂੰ ਡੋਲਦਾ ਏ,
ਲੋਆ ਭਠ ਲੋਨੀਆਂ ਨੇ ਚੰਮੜੀ ਸੁਕਾਈ ਏ।
ਕਿਹਾ ਮਹਾਰਾਜ ਅਗੋਂ ਸੁਣ ਗਲ ਭਲੇ ਲੋਕਾ,
ਮੈਂ ਤਾਂ ਇਕੋ ਜੇਹੀ ਠੰਡ, ਤਪਸ਼ ਚਲਾਈ ਏ।
ਪਰ ਸਾਰੀ ਠੰਡ ਮੈਥੋਂ ਅਰਜਨ ਗੁਰੂ ਲੈ ਗਿਆ ਏ,
ਵੇਖ ਲੈ ਭੰਡਾਰੇ ਖੋਹਲ ਕਿਤੇ ਲੁਕਾਈ ਏ।
ਚੰਦ ਨੇ ਵੀ ਥੋੜੀ ਜੇਹੀ ਉਸ ਤੋਂ ਉਧਾਰੀ ਲੀਤੀ,
ਸਾਰੇ ਸੰਸਾਰ ਵਿਚ ਪਾਈ ਵਡਿਆਈ ਏ।
ਜੇਹੜੇ ਉਹਦੇ ਚਰਨਾਂ ਤੇ ਰਖਦੇ ਭਰੋਸਾ ਸਦਾ,
ਓਹਨਾਂ ਨੂੰ ਨਾ ਜਾਪਦੀ ਤਪਸ਼ ਦੁਖਦਾਈ ਏ।
ਜਿਨ੍ਹਾਂ ਨੇ ਭੁਲਾਇਆ ਉਹਨੂੰ ਸੜਨ ਪਏ'ਅਨੰਦ'ਸਦਾ,
ਉਹਨਾਂ ਨੇੜੇ ਠੰਡ ਕਦੇ ਭੁਲ ਕੇ ਨਾ ਆਈ ਏ



# ਮਖਣ ਸ਼ਾਹ ਲੁਬਾਣਾ

ਆਪਣੇ ਸਮੇਂ ਵਿਚ ਚੋਟੀ ਦੇ ਤਾਜ਼ਰਾਂ 'ਚੋਂ,
ਹੈਸੀ ਮੰਨਿਆ ਹੋਇਆ ਸਰਦਾਰ ਮੱਖਣ।
ਰਲ ਕੇ ਨਾਲ 'ਈਸਟ ਇੰਡੀਆ ਕੰਪਨੀ' ਦੇ,
ਦੂਜੇ ਦੇਸ਼ਾਂ 'ਚ ਕਰੇ ਵਪਾਰ ਮੱਖਣ।
ਇਕ ਲੱਖ ਕੁ ਬੈਲ ਦਾ ਲੈ ਟਾਂਡਾ,
ਫਿਰਦਾ ਸਦਾ ਸੀ ਦੇਸ਼ ਵਿਚਕਾਰ ਮੱਖਣ।
ਹੈ ਸੀ ਰਬੀ ਦਰਗਾਹ ਤੱਕ ਪਹੁੰਚ ਉਹਦੀ,
ਲੈਂਦਾ ਦੁਧ 'ਚੋਂ ਪਾਣੀ ਨਿਤਾਰ ਮੱਖਣ।

ਕੇਰਾਂ ਲੱਦ ਕੇ ਮਾਲ ਜਹਾਜ਼ ਉਤੇ,
ਬਾਹਰੋਂ ਆਪਣੇ ਦੇਸ਼ ਨੂੰ ਆ ਰਿਹਾ ਸੀ।
ਬੰਬੇ ਮੇਲ ਜਿਉਂ ਚਲਦੀ ਲੈਣ ਉਤੇ,
ਛਾਤੀ ਪਾਣੀ ਦੀ ਚੀਰਦਾ ਜਾ ਰਿਹਾ ਸੀ।

ਅਚਨਚੇਤ ਤੁਫਾਨ ਆ ਗਿਆ ਭਾਰੀ,
ਫਸ ਗਈ ਕਪਰਾ ਵਿਚ ਤਕਦੀਰ ਉਹਦੀ।
ਚੌ ਤਰਫੋਂ ਮਾਯੂਸੀ ਦੇ ਚੌਪਟੇ ਵਿਚ,
ਜਕੜੀ ਘੁਟ ਕੇ ਗਈ ਤਸਵੀਰ ਉਹਦੀ।

ਕੀਤੇ ਲਖਾਂ ਈ ਯਤਨ ਡਰਾਈਵਰਾਂ ਨੇ,
ਸਗੋਂ ਨਰੜਦੀ ਗਈ ਜ਼ੰਜੀਰ ਉਹਦੀ।
ਦੰਮ ਅੰਤਲੇ ਦੇ ਉਤੇ ਦਮ ਆਇਆ,
ਮਦਦ ਕੀਤੀ ਨਾ ਕਿਸੇ ਵੀ ਪੀਰ ਉਹਦੀ।

ਆਖਰ ਗੁਰੂ ਨਾਨਕ ਦੀ ਦਰਗਾਹ ਅੰਦਰ,
ਰੋ ਰੋ, ਬਾਹੁੜੀਂ ਇਸ ਤਰ੍ਹਾਂ ਕਰਨ ਲਗਾ।
ਪਿਆ ਮਛ ਦੇ ਵਾਂਗਰਾਂ ਤੜਫਦਾ ਏ,
ਜਿੱਦਾਂ ਸੂਮ ਕੋਈ ਸਚ ਤੋਂ ਮਰਨ ਲੱਗਾ।

ਮੋਹਰ ਪੰਜ ਸੌ ਸੁਖਨਾ ਭੇਟ ਗੁਰ ਦੀ,
ਸੁਖ ਸਣੇ ਦਸਵੰਧ ਅਰਦਾਸ ਕੀਤੀ।
ਜਿਵੇਂ ਕਿਸੇ ਬੇਦੋਸੇ ਨੇ ਸਜਾ ਖਾ ਕੇ,
'ਹਾਈ ਕੋਰਟ' ਵਿਚ ਹੋਵੇ ਦਰਖਾਸ ਕੀਤੀ।
ਨਾਵੇਂ ਪਾਤਸ਼ਾਹ ਦੇ ਮਹਿਲ ਵਿਚ ਓਦੋਂ,
ਨਾਨਕ ਆਪਣੀ ਜੋਤ ਪਰਕਾਸ਼ ਕੀਤੀ।
ਉਸੇ ਵਕਤ ਈ ਪਹੁੰਚ ਤੂਫਾਨ ਅੰਦਰ,
ਬੇੜਾ ਤਾਰ ਕੇ ਬੰਦ ਖਲਾਸ ਕੀਤੀ।

ਕਾਲੀ ਰਾਤ ਚਿੰਤਾ ਵਾਲੀ ਦੂਰ ਹੋਈ,
ਆਸਾਂ, ਸਧਰਾਂ ਦਾ ਚਮਤਕਾਰ ਹੋਇਆ।
ਵਿਚ ਪਲਾਂ ਦੇ ਥੰਮ ਤੁਫਾਨ ਗਿਆ,
ਬੇੜਾ ਕਪਰਾ ਤੋਂ ਡੁਬਦਾ ਪਾਰ ਹੋਇਆ।

ਮਿਣਦਾ ਕਰਮਾਂ ਦੇ ਗਜ਼ਾਂ ਦੇ ਨਾਲ ਧਰਤੀ,
ਪੁਜਾ ਵਿਚ ਬਕਾਲੇ ਦੇ ਆਇ ਕੇ ਸੇਠ।
ਬਾਈ ਗੁਰੂ ਬੈਠੇ ਅਗੇ ਗਦੀਆਂ ਲਾ,
ਮਥੇ ਟੇਕੇ ਇਹ ਆਸਾਂ ਰਖਾਇ ਕੇ ਸੇਠ।
ਗੁਰੂ ਆਪ ਆਪਣੀ ਭੇਤਾ ਮੰਗ ਲਏਗਾ,
ਦੋ ਦੋ ਧਰੇ ਮੋਹਰਾਂ ਨੀਝਾਂ ਲਾਇ ਕੇ ਸੇਠ।
ਮੰਨਤ ਆਪਣੀ ਜਦੋਂ ਨਾ ਕਿਸੇ ਮੰਗੀ,
ਅੰਤ ਬੈਠ ਗਿਆ ਘਬਰਾਇ ਕੇ ਸੇਠ।

ਜਦੋਂ ਮੁੜਨ ਲਗਾ ਕਿਸੇ ਕਿਹਾ ਏਦਾਂ,
ਗੁਰੂ ਹੋਰ ਇਕ 'ਤੇਗਾ' ਈ ਨਾਮ ਉਸ ਦਾ।
ਪਾਗਲ ਆਖ ਲੋਕੀ ਢੇਮਾਂ ਮਾਰਦੇ ਨੇ,
ਗੁਫ਼ਾ ਵਿਚ ਆਸਨ ਸੁਭਾ ਸ਼ਾਮ ਉਸ ਦਾ।

ਕੁਝ ਦਿਲ ਦੇ ਵਿਚ ਧਰਵਾਸ ਆ ਗਈ,
ਸਦਾ ਲਾਲ ਲੀਰਾਂ ਵਿਚਕਾਰ ਹੁੰਦੇ।
ਰਖ ਦੋ ਮੋਹਰਾਂ ਨਿਮਸ਼ਕਾਰ ਕੀਤੀ,
ਰਹੇ ਦਿਲ ਵਿਚ ਉਵੇਂ ਵਿਚਾਰ ਹੁੰਦੇ।
ਕੰਨੀ ਪਕੜ ਕੇ ਆਖਿਆ ਗੁਰੂ ਜੀ ਨੇ,
ਕਿਉਂ ਜੀ ਕੌਣ ਓ ਤੁਸੀਂ ਸਰਦਾਰ ਹੁੰਦੇ।
'ਸੁਖ ਪੰਜ ਸੌ' ਦੇਂਦੇ ਓ 'ਦੋ ਮੋਹਰਾਂ',
ਕੇਹੜੇ ਦੇਸ ਵਿਚ ਐਸੇ ਵਿਹਾਰ ਹੁੰਦੇ।

ਜਾਮਾਂ ਚੁਕ ਕੇ ਆਖਿਆ ਵੇਖ ਮੋਢਾ,
ਤ੍ਰਿਲਾਂ ਤੇਰਿਆਂ ਨੇ ਕੀਕੂੰ ਫਟਿਆ ਏ।
ਚੰਗੇ ਗੁਰੂ ਤੇ ਸਿਖ ਦਾ ਮੇਲ ਹੋਇਆ,
ਚੰਗਾ ਮੂਲ ਪਿਆਰ ਦਾ ਵਟਿਆ ਏ।

ਭਰ ਭਰ ਖੁਸ਼ੀ ਵਾਲੇ ਸਾਗਰ ਵਹਿਣ ਲਗੇ,
ਪਰਉਪਕਾਰਾਂ ਦੇ ਰਤਨ ਉਛਾਲਣੇ ਨੂੰ।
ਤੋੜੇ ਮੋਹਰਾਂ ਦੇ ਦਿਤੇ ਉਲੱਟ ਸਾਰੇ,
ਕੀਤਾ ਚਿਤ ਨਾ ਫੇਰ ਸੰਭਾਲਣੇ ਨੂੰ।
ਹੁਕਮ ਗੁਰਾਂ ਦਾ ਕਰਾਂਗੇ ਮੂੰਹ ਕਾਲਾ,
ਕਰੂ ਜਤਨ ਜੋ ਤਖਤ ਬਹਾਲਣੇ ਨੂੰ।
ਕਰ ਮੂੰਹ ਕਾਲਾ ਗਿਆ ਚੜ੍ਹ ਕੋਠੇ,
ਹੁਕਮ ਸਿਰੀ ਦਾਤਾਰ ਦਾ ਪਾਲਣੇ ਨੂੰ।

ਗੁਰੂ ਲਾਧੋ ਰੇ, ਲਾਧੋ ਰੇ, ਗੁਰੂ ਲਾਧੋ,
ਭੇਖੀ ਕੋਈ ਨਾ ਦੇਸ਼ ਨੂੰ ਠੱਗ ਜਾਵੇ।
ਕਾਲਾ ਮੂੰਹ ਕੀਤਾ ਮੇਰਾ ਵਿਗੜਦਾ ਕੀਹ,
ਬੇੜਾ ਕੌਮ ਦਾ ਪਾਰ ਜੇ ਲੱਗ ਜਾਵੇ।

ਸੂਰਜ ਚੜ੍ਹਿਆ ਤੇ ਹੋ ਗਏ ਲੋਪ ਤਾਰੇ,
ਗੁਰੂ ਮਿਲ ਪਿਆ ਭੁਲੀਆਂ ਸੰਗਤਾਂ ਨੂੰ।
ਭਵ ਸਿੰਧ ਵਿਚੋਂ ਪਾਰ ਕਰਨ ਵਾਲਾ,
ਤੁਲਾ ਲਭਿਆ ਡੁਲ੍ਹਿਆਂ ਸੰਗਤਾਂ ਨੂੰ।

ਜਿਗ੍ਹਾ ਕਲਗੀ ਲਾ ਬੈਠ ਗਏ ਤਖਤ ਉਤੇ,
ਮੋਹਰਾਂ ਮਿਲ ਗਈਆਂ ਖਲੀਆਂ ਸੰਗਤਾਂ ਨੂੰ।
ਤਾਜ ਵਿਚ ਜੜ ਲਿਆ 'ਕੋਹਨੂਰ' ਵਾਂਗੂੰ,
ਵਿਚ ਘਟੇ ਦੇ ਰੁਲੀਆਂ ਸੰਗਤਾਂ ਨੂੰ।

ਦੁਸ਼ਟਾਂ, ਦੋਖੀਆਂ ਨੂੰ ਮਖਣ ਸ਼ਾਹ ਨੇ ਫਿਰ,
ਕੰਨੋਂ ਪਕੜ ਮੈਦਾਨ 'ਚੋਂ ਕੱਢ ਦਿਤਾ।
ਪਰਲੋ ਤੀਕ ਦੁਨੀਆਂ ਏਹਨੂੰ ਪੂਜਦੀ ਰਹੂ,
ਜੇਹੜਾ ਝੰਡਾ ਬਕਾਲੇ ਵਿਚ ਗਡ ਦਿਤਾ।

ਲੈ ਕੇ ਗੋਦ ਵਿਚ ਆਖਦੇ ਵਾਹ ਮੱਖਣ,
'ਮੱਖਣ' ਨਿਤਰਿਉਂ ਤੂੰ ਕਲੂਕਾਲ ਅੰਦਰ।
ਤੂੰ ਮੈਂ ਹੋਯਾ, ਮੈਂ ਤੂੰ ਹੋਯਾ,
ਦੋਵੇਂ ਇਕ ਹੋਏ ਇਕ ਖਿਆਲ ਅੰਦਰ।
ਫਾਹਿਆ ਹੋਇਆ ਏ ਤਰੇ ਜਹੇ ਪ੍ਰੇਮੀਆਂ ਨੇ,
ਮੈਨੂੰ ਕਚੀਆਂ ਤੰਦਾਂ ਦੇ ਜਾਲ ਅੰਦਰ।
'ਤੇਰੇ ਨਾਮ ਸਕਦਾ ਤਾਰੀ ਕੌਮ ਤੇਰੀ,
ਭਰੀਆਂ ਸ਼ਕਤੀਆਂ ਮੈਂ ਵਾਲ ਵਾਲ ਅੰਦਰ।

ਕੌਨ ਪੜ੍ਹਾਇ ਕੇ ਲੋੜ ਨਹੀਂ ਭਟਕਣੇ ਦੀ,
ਪੁਠਿਆਂ ਖੂਹਾਂ ਵਿਚ ਰਬ ਦੀ ਭਾਲ ਅੰਦਰ।
ਕੀਤਾ ਕੌਮ ਦਾ ਮੁਖ 'ਅਨੰਦ' ਉਜਲਾ,
ਲਾ ਲਾ ਚੁਭੀਆਂ ਨੂਰੀ ਉਛਾਲ ਅੰਦਰ।

# ਸ਼ਹੀਦੀ ਗੁਰੂ ਤੇਗ ਬਹਾਦਰ

## ਵਾਰ

ਜਬ ਬੈਠਾ ਦਿਲੀ ਤਖਤ ਤੇ, ਉਰੰਗਾ ਜਰਵਾਣਾ।
ਤਾਂ ਬਣਿਆਂ ਉਹਦੇ ਰਾਜ ਦਾ, ਆਗੂ ਮੁਲਵਾਨਾ।
ਸੀ ਕੀਤਾ ਉਸ ਨੇ ਬਾਪ ਦਾ, ਫੜ ਜੇਹਲ ਟਿਕਾਣਾ।
ਉਹ ਨੇ ਸਾੜਿਆ ਘਤ ਤੰਦੂਰ ਵਿਚ, 'ਸਰਮੱਦ' ਨਿਮਾਣਾ।
ਸੀ ਧਰਮ ਧਰਾ ਤੋਂ ਉਡ ਗਿਆ ਹੋ ਠੀਕ ਨਿਤਾਣਾ.
ਸੀ ਭਠ ਸ਼ਰਾ ਦੇ ਭੁੰਨਿਆਂ, ਜਗ ਵਾਂਗਰ ਧਾਨਾ
ਝੇ ਜ਼ੱਬਰ ਦੀ ਚਕੀ ਪੀਹ ਦਿਤਾ, ਉਸ ਹਿੰਦੂ ਦਾਨਾ।
ਸੀ ਖੁਲੀਂ ਬੂਹੀਂ ਫਿਰ ਰਿਹਾ, ਕਾਬਲ ਦਾ ਢਾਣਾ।
ਕੀਤਾ ਹਿੰਦ ਨੂੰ ਖਾਕਸ਼ਾਹ, ਪਾ ਲੁਟ ਪਠਾਣਾਂ।
ਉਹਨੇ ਤਾਣ ਲਿਆ ਇਸਲਾਮ ਦਾ, ਥਾਂ ਥਾਂ ਤੇ ਤਾਣਾ।
ਮਰਹਟਾ, ਗੋਰਖਾ, ਰਾਜਪੂਤ ਕੋਈ ਰਿਹਾ ਨਾ ਰਾਣਾ।
ਜਾ ਦਿਓਤੇ ਲੁਕੇ ਕੰਧਰੀ, ਮੰਨ ਰਬ ਦਾ ਭਾਣਾ।
ਉਸ ਧਰਤੀ ਰੰਗੀ ਲਹੂ ਨਾਲ, ਕਰ ਜੋਰ ਧਿੰਗਾਣਾ।

ਸੀ ਤੇਗ ਬਹਾਦਰ ਗੁਰੂ ਕੋਲ, ਉਦੋਂ ਗੁਰਆਈ।
ਤੇ ਜਣਿਆਂ ਪੁਤਰ ਸੂਰਮਾਂ, ਇਕ ਗੁਜਰੀ ਮਾਈ।

ਇਕ ਦਿਨ ਸੰਗਤ ਕਸ਼ਮੀਰ ਦੀ, ਆ ਕੇ ਕੁਰਲਾਈ।
ਹੁਣ ਕਰੋ ਬੌਹੜੀ ਗੁਰੂ ਜੀ, ਹੈ ਰਾਮ ਦੁਹਾਈ।
ਹੁਣ ਪਰਜਾ ਬਦਲੇ ਬਾਦਸ਼ਾਹ, ਬਣ ਗਏ ਕਸਾਈ।
ਹੁਣ ਗੁੰਡੇ ਭੂਹੇ ਚੜ੍ਹ ਗਏ, ਕਤਲਾਮ ਮਚਾਈ।
ਜੋ ਗੁਰੂ ਨਾਨਕ ਨੇ ਧਰਮ ਦੀ, ਸੀ ਵੇਲ ਲਗਾਈ।
ਜੇ ਢਿਲ ਹੋਈ ਤਾਂ ਓਸਦੀ, ਹੋ ਜਾਊ ਸਫਾਈ।
ਹੈ ਭੁਲ ਕਦੇ 'ਸਤਿਨਾਮ', ਦੀ ਰਟ ਕਿਸੇ ਜੇ ਲਾਈ।
ਗਈ ਉਹਦੇ ਮੂੰਹੋਂ ਪਿਤਾ ਜੀ, ਝਟ ਜੀਭ ਖਚਾਈ।

## ਵਿਚਾਰਾਂ

ਏਹ ਸੁਣਦੇ ਹੀ ਚੁਪ ਛਾ ਗਈ ਇਉਂ ਇਕੋ ਵਾਰਾਂ।
ਜਿਉਂ ਸਿਖਰ ਦੁਪਹਰੇ ਰਾਤ ਦੇ ਵਜ ਜਾਵਣ ਬਾਰਾਂ।
ਫਿਰ ਗਈਆਂ ਅਖਾਂ ਸਾਹਮਣੇ, ਖੂੰਨੀ ਤਲਵਾਰਾਂ।
ਸੰਨ੍ਹ ਅਧੜ ਵੰਜੇ ਪਿਟਦੀਆਂ ਮਾਸੂਮ ਗੁਟਾਰਾਂ।
ਨਾਲ ਸਿਖਾਂ ਦੇ ਹੋ ਗਈਆਂ, ਹੁਣ ਸ਼ੁਰੂ ਵਿਚਾਰਾਂ।
ਏਹ ਜ਼ੁਲਮ ਜਬਰ ਨਹੀਂ ਰੁਕਨਾ, ਬਾਝੋਂ ਹਥਿਆਰਾਂ।

ਤਦ ਬਾਲਾਂ ਦੇ ਸੰਗ ਖੇਡਦੇ ਦਸਮੇਸ਼ ਪਿਆਰੇ।
ਉਮਰ ਸੀ ਨਾਵੇਂ ਸਾਲ ਦੀ, ਵਡਿਆਂ ਦੇ ਕਾਰੇ।
ਆ ਪਹੁੰਚੇ ਵਿਚ ਦਰਬਾਰ ਦੇ, ਛਡੇ ਜੈਕਾਰੇ।
ਉਹਨਾਂ ਮਾਤਮ ਛਾਇਆ ਵੇਖਿਆ, ਤੇ ਸਹਿਮੇ ਸਾਰੇ।
ਪਏ ਛੰਮ ਛੰਮ ਹੰਝੂ ਡਿਗਦੇ, ਜਿਉਂ ਵਹਿਣ ਫੁਹਾਰੇ।

ਰੰਗ ਹੋ ਗਏ ਪੀਲੇ ਭੂਕਨੇ, ਚਿੰਤਾ ਦੇ ਮਾਰੇ।
ਸਭ ਰਾਗੀ ਬੈਠੇ ਰਾਗ ਛਡ, ਗੁਲ ਹੋਏ ਨਜ਼ਾਰੇ।
ਉਹਨਾਂ ਬਹਿ ਬਾਪੂ ਦੀ ਗੋਦ ਵਿਚ, ਇਉਂ ਬਚਨ ਉਚਾਰੇ।

ਦਸੋ ਬਾਪੂ ਜੀ ਲੋਗ ਏਹ ਕਿਉਂ ਜੋ ਕੁਰਲਾਂਦੇ।
ਏਹ ਦੁਖੀਏ ਕੀਹ ਨੇ ਮੰਗਦੇ, ਨਹੀਂ ਭਿਛਿਆ ਪਾਂਦੇ।
ਅਜ ਮਾਤਮ ਕਿਉਂ ਏਂ ਛਾਇਆ, ਸਭ ਦਿਸਦੇ ਮਾਂਦੇ।
ਵਾਲ ਮੁਛਾਂ ਦੇ ਕਿਉਂ ਨਹੀਂ ਅਖ ਉਤਾਂਹ ਉਠਾਂਦੇ।
ਏਹ ਅਬਲਾਵਾਂ ਕੀਹ ਕਹਿੰਦੀਆਂ, ਕੀਹ ਵਿਪਰ ਸੁਣਾਂਦੇ।
ਜੋ ਸ਼ਰਨ ਆਵੇ ਗਲ ਲਾ ਲਵੋ, ਏਹ ਬਿਰਧ ਧੁਰਾਂ ਦੇ।

ਤਦ ਬਾਪੂ ਜੀ ਨੇ ਆਖਿਆ, ਸੁਣ ਲਾਲ ਪਿਆਰੇ।
ਏਹ ਛੰਮ ਛੰਮ ਰੋਵਨ ਵਾਲੜੇ, ਸਭ ਨੇ ਦੁਖਿਆਰੇ।
ਏਹ ਪਾਂਡੇ ਨੇ ਕਸ਼ਮੀਰ ਦੇ ਕਰਮਾਂ ਦੇ ਮਾਰੇ।
ਭਠ ਸ਼ਰਾ ਦੇ ਭਖ ਪਏ ਹਨ ਥਾਂ ਥਾਂ ਸਾਰੇ।
ਹਨ ਧਾਣਾਂ ਵਾਂਗੂ ਭੁਜ ਰਹੇ, ਵਿਚ ਹਿੰਦੂ ਸਾਰੇ।
ਸਭ ਰਾਜ ਪੂਤ ਤੇ ਗੋਰਖੇ, ਹੋ ਗਏ ਨਿਕਾਰੇ।
ਏਹ ਮਦਦ ਸਾਥੋਂ ਮੰਗਦੇ ਆ ਡਿਗੇ ਦਵਾਰੇ।
ਕਿਸੇ ਮਹਾਂ ਪੁਰਖ ਦੀ ਰਤ ਹੀ, ਅਗ ਬਲਦੀ ਠਾਰੇ।
ਤਦ ਬੋਲੇ ਸ੍ਰੀ ਦਸਮੇਸ਼ ਜੀ ਰੋਹ ਅੰਦਰ ਆ ਕੇ।
ਤੁਸੀ ਅਗ ਬੁਝਾਵੋ ਜ਼ੁਲਮ ਦੀ, ਰਤ ਆਪਣੀ ਪਾ ਕੇ।
ਮੈਂ ਸੋਧਾਂਗਾ ਇਸ ਰਾਜ ਨੂੰ ਖੰਡਾ ਖੜਕਾ ਕੇ।
ਤੇ ਨਹੀਂ ਚੰਗਾ ਹੁਣ ਬੈਠਣਾ, ਹਥ ਮਾਲਾਂ ਚਾ ਕੇ।

ਮੈਂ ਕਰਨਾ ਦੇਸ਼ ਅਜ਼ਾਦ ਹੁਣ, ਸਹੁੰ ਤੇਰੀ ਖਾ ਕੇ।
ਮੈਂ ਦੇਣੀ ਮਾਲੀ ਕੈਰ ਨੂੰ, ਸ਼ੀਹ ਨਾਲ ਲੜਾ ਕੇ।
ਮੈਂ ਬਾਜ ਤੁੜਾਂਵਾਂ ਚਿੜੀ ਤੋਂ, ਕੋਈ ਜਾਂਮ ਪਲਾ ਕੇ।
ਤੁਸੀਂ ਰੋਕੋ ਹੜ ਏਹ ਜ਼ੁਲਮ ਦਾ, ਦਿੱਲੀ ਵਿਚ ਜਾ ਕੇ।

ਇਉਂ ਦੁਖੀਆਂ ਵਾਲੀ ਉਸ ਥਾਂ, ਗਈ ਧੀਰ ਬੰਧਾਈ
ਗਈ ਮਲਮ ਪਿਆਰਾਂ ਵਾਲੜੀ ਜ਼ਖਮਾਂ ਤੇ ਲਾਈ।
ਤਦ ਬਾਲ ਰੂਪ ਦਸਮੇਸ਼ ਨੂੰ, ਬਖਸ਼ੀ ਗੁਰਿਆਈ।
ਤਾਂ ਪੁਟਣ ਨੂੰ ਜੜ ਜ਼ੱਬਰ ਦੀ ਕਹੀ ਸਬਰ ਦੀ ਚਾਈ।

ਇਉਂ ਮਿਲਾਗਲ ਕੇ ਪਰਵਾਰ ਨੂੰ, ਦਸਿਆ ਸਮਝਾਇਆ
ਹੁਣ ਖੂੰਨ ਨਾਲ ਰੰਗ ਦੇਸ਼ ਨੂੰ, ਕੋਈ ਜਾਊ ਚੜ੍ਹਾਇਆ
ਕਰਸੀ ਦੇਸ਼ ਆਜ਼ਾਦ ਹੁਣ, ਗੁਜਰੀ ਦਾ ਜਾਇਆ।
ਹੈ ਤੁਰਕ ਰਾਜ ਦਾ ਖਾਤਮਾ, ਹੁਣ ਹੋਣ ਤੇ ਆਇਆ।
ਇਉਂ ਮਜ਼ਲੋ ਮੰਜ਼ਲੀ ਪੰਧ ਸੀ, ਕੁਲ ਗਿਆ ਮੁਕਾਇਆ
ਵਿਚ ਫੁਲਾਦੀ ਪਿੰਜਰੇ, ਫੜ ਸ਼ਾਹ ਨੇ ਪਾਇਆ।
ਫਿਰ ਵਿਚ ਕਚੈਹਰੀ ਸਦਕੇ, ਇਉਂ ਗਿਆ ਸੁਣਾਇਆ
ਮੈਂ ਦੁਨੀਆਂ ਤੋਂ ਹਿੰਦੂ ਕੌਮ ਦਾ, ਹੁਣ ਕਰਾਂ ਸਫਾਇਆ
ਮੈਂ ਲੈ ਪੈਗਾਮ ਮੁਹੰਮਦੀ, ਦੁਨੀਆਂ ਤੇ ਆਇਆ।
ਜੇ ਕਲਮਾਂ ਪੜ੍ਹ ਲੌ ਪੀਰ ਜੀ, ਇੰਵ ਹੋਇ ਬਚਾਇਆ।
ਨਹੀਂ ਹਿੰਦੂ ਵਾਲੀ ਕੌਮ ਨੂੰ, ਹੁਣ ਜਾਊ ਮੁਕਾਇਆ।

ਸੁਣ ਔਰੰਗਜ਼ੇਬ ਜਰਵਾਣਿਆਂ, ਤੈਨੂੰ ਸਮਝਾਵਾਂ।
ਤੂੰ ਚਾਹੁੰਦਾ ਹੈਂ ਦੋਂਹ ਤੋਂ, ਮੈਂ ਇਕ ਬਣਾਵਾਂ।

ਰ ਮੈਂ ਤਾਂ ਚਾਹੁੰਦਾ ਦੋਂਹ ਤੋਂ, ਕਰ ਤਿੰਨ ਦਖਾਵਾਂ।
ਂ ਜ਼ਹਿਰੀ ਜਾਮਾਂ ਮੌਤ ਦਾ, ਹਸ ਹਸ ਗਲ ਪਾਵਾਂ।
ਂ ਮਹਿਲ ਹਿੰਦ ਦਾ ਡਿਗਦਾ, ਕਰ ਉਚਾ ਜਾਵਾਂ।
ਂ ਨੀਂਹਾਂ ਵਿਚ ਚਿਣ ਹਡੀਆਂ, ਏਹਨੂੰ ਸਖਤ ਬਨਾਵਾਂ।
ਂ ਥਾਂ ਗਾਰੇ ਦੀ ਮਿਝ ਦਾ, ਏਹਨੂੰ ਚੂਨਾਂ ਲਾਵਾਂ।
ਮੈਂ ਐਸੇ ਇਸਲਾਮ ਨੂੰ ਸੌ ਲਾਨਤ ਪਾਵਾਂ।
ਜਧੀ ਜੜ ਧੋਖੇ ਤੇ ਪਾਪ ਤੇ ਉਹਨੂੰ ਹੁਣੇ ਉਡਾਵਾਂ।
ਉਸ ਥਾਂ ਨਚਣ ਕੁਰਬਾਨੀਆਂ, ਜਿਥੇ ਲਹੂ ਚੁਆਵਾਂ।
ਜਨਾਂ ਗਲੋਂ ਗੁਲਾਮੀ ਲਾਹਵਣੀ, ਪੁਤ ਜੰਮ ਲੈ ਮਾਵਾਂ।

## ਸ਼ਹੀਦ ਹੋਣਾ

ਂਹ ਚੰਦ ਚਾਂਦਨੀ ਚੌਂਕ ਵਿਚ, ਸ਼ਾਂਤੀ ਦਾ ਚੜ੍ਹਿਆ।
ਹੰਧੇਰਾ ਜ਼ੁਲਮ ਦਾ, ਜਿਸ ਨਾਲੇ ਖੜਿਆ।
ਉਹ ਤੇਗ਼ ਸ਼ਰਾ ਦੀ ਚਲ ਗਈ, ਭੱਜਾ ਜੋ ਘੜਿਆ।
ਂਹ ਝਖੜ ਝੁਲਾ ਜ਼ੁਲਮ ਦਾ ਜਗ ਸਹਮਿਆ ਦੜ੍ਹਿਆ।
ਗਿਆ ਨਗਮਾ ਜੋ ਜੈਕਾਰ ਦਾ ਅਰਸ਼ਾਂ ਤੇ ਪੜ੍ਹਿਆ।
ਂਹ ਤੇਜ ਮੁਗਲ ਦੇ ਰਾਜ ਦਾ, ਵੇਖੋ ਸਭ ਸੜਿਆ।

ਦੋਂ ਰਹਿੰਦਾ ਵਿਚ ਰਕਾਬ ਗੰਜ, ਇਕ ਗੁਰੂ ਦੁਲਾਰਾ।
ਈ ਨਾਂ ਲਖੀ ਉਸ ਦਾ, ਲਖ਼ ਪਾਤੀ ਭਾਰਾ।
ਦ ਸੁਣਿਆਂ ਉਸ ਨੇ ਵਰਤਿਆ, ਏਹ ਖ਼ੂਨੀ ਕਾਰਾ।
ਟ ਧੜ ਚਕਵਾ ਕੇ ਲੈ ਗਿਆ, ਕਰ ਅਪਣਾ ਚਾਰਾ।

ਚਿਖਾ ਬਣਾਲਿਆ ਉਸ ਨੇ ਘਰ ਆਪਣਾ ਸਾਰਾ।
ਤੇ ਕਰ ਪ ਰਕਰਮਾਂ ਦਾਹ ਦਿਤਾ, ਮੋਹ ਤੋੜ ਪਿਆਰਾ।
ਉਹ ਤਰ ਗਿਆ ਸ਼ਾਹੀ ਫੌਜ ਦਾ, ਸਭ ਸਾਗਰ ਖਾਰਾ।
ਉਹ ਖਾਲਸਾ ਪੰਥ ਦੀ ਸ਼ਾਨ ਦਾ, ਬਣ ਗਿਆ ਮੁਨਾਰਾ।
ਉਸ ਨਾਮ 'ਲੁਬਾਣਾ' ਕੌਮ ਦਾ, ਕੀਤਾ ਉਜਿਆਰਾ।
ਇਉਂ ਕਲਗੀਧਰ ਦੀ ਅੱਖ ਦਾ, ਸਿਖ ਬਣ ਗਿਆ ਤਾਰਾ।



## ਭਾਣਾ

ਹੋਣੀ ਬੜੀ ਪਰਬਲ ਹੈ ਵਰਤ ਜਾਂਦੀ ਕੁਲ ਉਤੇ,
ਪੀਰਾਂ ਅਵਤਾਰਾਂ ਤੇ ਵੀ ਚੁਕ ਲਏ ਕਟਾਰੀਆਂ।
ਸੋਨੇ ਵਾਲੀ ਲੰਕਾ ਏਹਨੇ ਸਾੜ ਕੇ ਸੁਆਹ ਕੀਤੀ,
ਰਾਮ, ਸੀਤਾ ਜੰਗਲਾਂ 'ਚ ਉਮਰਾਂ ਗੁਜ਼ਾਰੀਆਂ।
ਕੋਰਵਾਂ ਤੇ ਪਾਂਡਵਾਂ ਦੇ ਅੰਦਰ ਵਿਰੋਧ ਪਾ ਕੇ,
ਮਾਰੇ ਚੁਕ ਭਾਰਤ ਦੇ ਗਭਰੂ ਤੇ ਨਾਰੀਆਂ।
ਯੂਸਫ ਨੂੰ ਖੂਹੇ ਵਿਚ ਸੁਟ ਦਿਤਾ ਚੰਦਰੀ ਨੇ,
ਰੋ ਰੋ ਕੇ ਯਾਕੂਬ ਨਬੀ ਢਾਹਾਂ ਉਦੋਂ ਮਾਰੀਆਂ।
ਸੁਲੇਮਾਨ ਨਬੀ ਤਾਈਂ ਸੁਟਿਆ ਤਖਤ ਉਤੋਂ,
ਭਠ ਤਾਂ ਝੁਕਾਏ ਉਹ ਦੇ ਕੋਲੋਂ ਭਠਿਆਰੀਆਂ।
ਸੂਲੀ ਉਤੇ ਟੰਗਿਆ ਸ਼ੰਮਸ਼ ਤਬਰੇਜ਼ ਤਾਈਂ,
ਪਾਪਨ ਨੇ ਖਲਾਂ ਫੜ ਪੁਠੀਆਂ ਉਤਾਰੀਆਂ।
ਹਾਥੀ ਦਿਆਂ ਪੈਰਾਂ ਨਾਲ ਬੰਨ੍ਹ ਧੂਹਿਆ ਬੰਦੇ ਤਾਈਂ,
ਕੰਬਦੀਆਂ ਜਿਹਦੇ ਕੋਲੋਂ ਖਲਕਤਾਂ ਸੀ ਸਾਰੀਆਂ।
ਹਿਟਲਰ ਦਾ ਹਾਲ ਜਿਵੇਂ ਫੜ ਏਸ ਬੁਰਾ ਕੀਤਾ,
ਉਠਣ ਲੂੰ ਕੰਡੇ ਸੀਨੇ ਚਲਦੀਆਂ ਨੇ ਆਰੀਆਂ।
ਪਸ਼ੂਆਂ ਦੇ ਵਾਂਗ ਸ਼ਾਹ ਜਹਾਂ ਨੂੰ ਚੁਆਏ ਘਾਹਾ,
ਰਾਜੇ ਹਰੀ ਚੰਦ ਨੂੰ ਚੁਕਾਈਆਂ ਏਹਨੇ ਖਾਰੀਆਂ।
ਫਿਰਊਨ, ਦਾਦ, ਨਮਰੂਦ, ਬਰਬਾਦ ਕੀਤੇ,
ਨਾਦਰ, ਉਰੰਗੇ ਨੂੰ ਬਣਾਈਆਂ ਕਿਵੇਂ ਭਾਰੀਆਂ।

ਫਾਂਸੀ ਤੇ ਚੜ੍ਹਾਇਆ ਏਹਨੇ ਟੋਜੋ ਜੇਹੇ ਜਪਾਨੀਆਂ ਨੂੰ,
ਜਿਤ ਬਾਜ਼ੀ ਫੌਜਾਂ ਅੰਗਰੇਜ਼ ਕੋਲੋਂ ਹਾਰੀਆਂ।
ਭਾਣੇ ਵਿਚ ਛਡ ਦਸਮੇਸ਼ ਨੇ 'ਅਨੰਦ' ਪੁਰ,
ਸਰਸਾ ਨਦੀ ਤੇ ਡੇਰਾਂ ਭਾਰੀਆਂ ਨੇ ਮਾਰੀਆਂ।
ਧੂੜ ਦਿਆਂ ਬਦਲਾਂ ਵਾਂਗ ਸਿੰਘਾਂ ਦਾ ਉਡਾਯਾ ਰਾਜ,
ਸਕਿਆਂ ਨੇ ਰਜ ਕੇ ਕੀਤੀਆਂ ਗਦਾਰੀਆਂ।
ਝੰਡਾ ਕਲ ਓਰਸ਼ ਉਤੇ ਝੂਲਦਾ ਸੀ ਗੋਰਿਆਂ ਦਾ,
ਡੋਰਾਂ ਤੋੜ ਉਡ ਰਹੀਆਂ ਗੁਡੀਆਂ ਉਤਾਰੀਆਂ।
ਹਿੰਦੂਆਂ, ਮੁਸਲਮਾਣਾਂ, ਦੋਹਾਂ ਦੇ ਦਫੇੜ ਪਾ ਕੇ,
ਸਿਰਾਂ ਉਤੇ ਚੰਦਰੀ ਚੁਕਾਈਆਂ ਦੇਖੋ ਖਾਰੀਆਂ।
'ਸਤਰ' 'ਚੋਂ ਕਦੇ ਜਿਨਾਂ ਮੂੰਹ ਨਾ ਬਾਹਰ ਕਢਿਆ ਸੀ,
ਮੰਗਦੀਆਂ ਭੀਖ ਅਜ ਸ਼ਾਹਾਂ ਦੀਆਂ ਨਾਰੀਆਂ।
ਨਹਿਰਾਂ ਦੀਆਂ ਲਹਿਰਾਂ ਲੈਣ ਵਾਲੜੇ ਲਖਾਂ ਈ ਲੋਕ,
ਕੀਤੇ ਘਸਿਆਰੇ ਖਸ ਲਈਆਂ ਸਰਦਾਰੀਆਂ।
ਬਾਗਾਂ ਦੀਆਂ ਖੋਹ ਕੇ ਬਹਾਰਾਂ ਤਾਜਦਾਰਾਂ ਕੋਲੋਂ,
ਮੋਚੀਆਂ ਜੁਲਾਹਿਆਂ ਤਾਈਂ ਦਿਤੀਆਂ ਅਟਾਰੀਆਂ।
ਭੋੜੀ ਇਕ ਦੰਦ ਦੀ ਹਮੇਸ਼ ਜੇਹੜੇ ਖਾਂਵਦੇ ਸੀ,
ਚੁਕ ਲਈਆਂ ਉਹਨਾਂ ਇਕ ਦੂਜੇ ਤੇ ਕਟਾਰੀਆਂ।
ਜੰਮਿਆਂ ਸ਼ੈਤਾਨ ਜਿਨਾਹੁ ਦੁਨੀਆਂ ਵੈਰਾਨ ਹੋਈ,
ਟੁਟੀਆਂ ਮੁਹੱਬਤਾਂ ਸਾਕਿੰਟ ਵਿਚ ਸਾਰੀਆਂ।
ਭਾਣੇ ਅਗੇ ਪੇਸ਼ ਨਹੀਂ ਚਲਦੀ 'ਅਨੰਦ' ਕੋਈ,
ਉਡਦੇ ਹੁਕਮਰਾਨ ਝੂਲਣ ਗੁਬਾਰੀਆਂ।

# ਦਸਮੇਸ਼ ਦਰਸ਼ਨ

ਜ਼ੋਰ ਜ਼ੁਲਮ ਵਾਲੀ ਜਦੋਂ ਹਦ ਹੋਈ,
ਕਲਗੀ ਵਾਲੇ ਨੇ ਲਿਆ ਅਵਤਾਰ ਉਦੋਂ।
ਔਰੰਗਜ਼ੇਬ ਨੇ ਆਪਣੇ ਹਥ ਅੰਦਰ,
ਪਕੜੀ ਸ਼ਰਾ ਦੀ ਸੀ ਤਲਵਾਰ ਉਦੋਂ।
ਲਹੂ ਰਈਅਤ ਦਾ ਰਾਜੇ ਪੀ ਰਹੇ ਸਨ,
ਝਖੜ ਝੁਲਿਆ ਸੀ ਵਿਚ ਸੰਸਾਰ ਉਦੋਂ।
ਬੀਰ ਰਸ ਪਿਆਲ ਕੇ ਮੁਰਦਿਆਂ ਨੂੰ,
ਕੀਤਾ ਤੁਸਾਂ ਹੀ ਤਿਆਰ ਬਰ ਤਿਆਰ ਉਦੋਂ।

ਨੀਹਾਂ ਵਿਚ ਕੁਟ ਕੇ ਰੋੜੀ ਪੁਤਰਾਂ ਦੀ,
ਪੰਥਕ ਮਹਿਲ ਦੀਆਂ ਕੰਧਾਂ ਰਖੀਆਂ ਸੀ।
ਤੇਰੀ ਸ਼ਰਨ ਜੋ ਡਿਗਾ ਮਜ਼ਲੂਮ ਆ ਕੇ,
ਉਹਨੂੰ ਚੁਕ ਲੀਤਾ ਉਤੇ ਅਖੀਆਂ ਸੀ।

ਏਹ ਮਹਿਲ ਨਹੀਂ ਇਟਾਂ ਦੇ ਨਾਲ ਬਣਿਆਂ,
ਏਹਦੇ ਵਿਚ ਲਗੀਆਂ ਅਣਖੀ ਹੱਡੀਆਂ ਨੇ।
ਗੁੰਬਜ ਲਗੇ ਨੇ ਏਸ ਤੇ ਖੋਪਰੀ ਦੇ,
ਥੰਮੀਆਂ ਸਿਦਕ ਦੀਆਂ ਬਲੇ ਗਡੀਆਂ ਨੇ।

ਲਹੂ ਮਿਝ ਦੇ ਨਾਲ ਲੰਬਾਈ ਕੀਤੀ,
ਬਣੀਆਂ ਤਾਂਹੀ ਅਮਾਰਤਾਂ ਵਡੀਆਂ ਨੇ।
ਕੜੀਆਂ ਨਾੜਾਂ ਦੀਆਂ ਪਈਆਂ ਛੱਤ ਦੀ ਥਾਂ,
ਚਾਹੜ ਪਉੜੀਆਂ ਅਰਸ਼ਾਂ ਤੇ ਛੱਡੀਆਂ ਨੇ।

ਜੇਹੜੇ ਸੋਟੀ ਵੀ ਫੜ ਨਾ ਸਕਦੇ ਸੀ,
ਤੇਗਾਂ ਉਹਨਾਂ ਦੇ ਹਥੀ ਪਕੜਾ ਦਿਤੀਆਂ।
ਸ਼ਾਹੀ ਪਲਟਨਾਂ ਦੇ ਬਕ ਉਹਨਾਂ ਤੋੜ ਦਿਤੇ,
ਕਾਬਲ, ਦਿੱਲੀ, ਦੀਆਂ ਕੰਧਾਂ ਹਲਾ ਦਿਤੀਆਂ।

ਤੇਰੇ ਖੰਡਿਆਂ ਨੇ ਹੈਂਕੜੀਂ ਬੰਦਿਆਂ ਦੇ,
ਵਿਚ ਪਲਾਂ ਦੇ ਹੌਸਲੇ ਤੁੜਾ ਦਿਤੇ।
ਤੇਰੀਆਂ ਚਿੜੀਆਂ ਨੇ ਬਾਜਾਂ ਦੇ ਖੰਭ ਖੋਹ ਕੇ,
ਰਤ ਪੀਣਿਆਂ ਦੇ ਬੂਥੇ ਮੋੜ ਦਿਤੇ।
ਜ਼ੋਰ ਜ਼ਬਰ ਵਾਲੇ ਬੂਟੇ ਪੁਟੇ ਮੁੱਢੋਂ,
ਵਿਚ ਖਾਰੇ ਸਮੁੰਦਰਾਂ ਦੇ ਰੋਹੜ ਦਿਤੇ।
ਵੈਰੀ ਦਬੇ ਗਏ ਧਰਮ ਦਾ ਰਾਜ ਹੋਯਾ,
ਦਲ ਗੁਰਮੁਖਾਂ ਦੇ ਜਹੇ ਜੋੜ ਦਿਤੇ।

ਆ ਜਾ ਫੇਰ ਹੁਣ ਫੈਲ ਗਈ ਧੁੰਧ ਥਾਂ ਥਾਂ,
ਕਢ ਅਰਥ ਵਲ ਅਰਥੀ ਦੀਵਾਨਿਆਂ ਨੂੰ।
ਦੇਸ਼ ਸੇਵਾ ਦੀ ਜਾਚ 'ਅਨੰਦ' ਆ ਕੇ,
ਦਸ ਜਾ ਹੁਣ ਸਿੰਘਾਂ ਪਰਵਾਨਿਆਂ ਨੂੰ।

# ਪਟਣੇ ਦੇ ਬਾਲ

ਕਠੇ ਹੋ ਗਏ ਪਟਣੇ ਦੇ ਬਾਲ ਤਿਰਕਾਲਾਂ ਵੇਲੇ,
ਕਹਿਣ ਦਸਮੇਸ਼ ਗੁਣ ਆਪਣੇ ਵਖਾਓ ਸਾਰੇ।
ਲੁਕਨ ਮੀਟੀ,ਖਿਧੋ ਖੂੰਡੀ,ਗੁਲੀ ਡੰਡਾ ਖੇਡਨਾ ਨਹੀਂ,
ਨਵੀਂ ਕੋਈ ਖੇਡ ਖੇਡੋ ਹਸੋ ਤੇ ਹਸਾਓ ਸਾਰੇ।

ਕੋਈ ਬਣੋ ਪਾਹਿਰੂ ਅਤੇ ਕੋਈ ਬਣੋ ਥਾਨੇਦਾਰ,
ਕੋਈ ਬਣੋ ਡਾਕੂ ਫੜ ਉਸ ਨੂੰ ਲਿਆਓ ਸਾਰੇ।
ਕੋਈ ਬਣੋ ਰਾਵਣ ਤੇ ਕੋਈ, ਹਨੂੰਮਾਨ, ਰਾਮ,
ਪਾਪਾਂ ਵਾਲੇ ਫੜ ਫੜ ਓਹਨੂੰ ਭੁਗਤਾਓ ਸਾਰੇ।

ਦੇਵਾਂਗਾ ਇਨਾਮ ਜੇਹੜਾ ਜਿਤ ਲਵੇ ਖੇਲ ਅਜ,
ਜਮਨਾ ਵਿਚ ਵੜ ਜੰਗ ਛਟਿਆਂ ਦਾ ਮਚਾਓ ਸਾਰੇ।
ਉਠੋ, ਜਸਵੰਤ, ਕੁਲਵੰਤ, ਬੀਰ ਛੇਤੀ ਕਰੋ,
ਵੰਡ ਦੇਵਾਂ ਟੋਲੇ ਜ਼ਰਾ ਅਗੇ ਅਗੇ ਆਓ ਸਾਰੇ।

ਪਿਛੋਂ ਸ਼ੁਰੂ ਕਰਾਂਗੇ ਡਰਾਮਾ ਅਸੀਂ ਭੀਮ ਸੈਨੋਂ,
ਪਹਿਲਾਂ ਇਕ ਨਗ਼ਮਾ ਆਜ਼ਾਦੀ ਵਾਲਾ ਗਾਓ ਸਾਰੇ।
ਪਟਨੇ ਦਾ ਨਵਾਬ ਚੜ੍ਹ ਘੋੜੇ ਉਤੇ ਆ ਰਿਹਾ ਸੀ,
ਆਖਦਾ ਓਏ ਪਾਗਲੋ ਸਲਾਮ ਤਾਂ ਬੁਲਾਓ ਸਾਰੇ।

ਕਹਿਣ ਦਸਮੇਸ਼ ਛੇਤੀ ਕਰੋ ਮੇਰੇ ਮਹਾਂ ਬੀਰੋ,
ਏਸ ਨੂੰ ਸਲਾਮ ਦੀ ਥਾਂ ਠੁਠ ਦਿਖਲਾਓ ਸਾਰੇ।
ਹੂਹੋ ਹੂਹੋ ਕਰੋ ਨਾਲੇ ਦੰਦੀਆਂ ਝੁਕਾਵੋ ਏਹਨੂੰ,
ਬੁਕ ਬੁਕ ਘਟਾ ਨਾਲੇ ਏਹਦੇ ਉਤੇ ਪਾਓ ਸਾਰੇ।
ਨਾਲੇ ਮਾਰੋ ਤੌੜੀ ਨਾਲੇ ਮੂੰਹੋਂ ਕਰੋ ਠਾਹ ਠਾਹ,
ਮਾਰ ਮਾਰ ਡੰਡੇ ਏਹਦੇ ਘੋੜੇ ਨੂੰ ਭਜਾਓ ਸਾਰੇ।
ਤਿਵੇਂ ਕੀੜਾ ਬਾਲਕਾਂ ਨੇ ਝਟ ਨਾ ਲਗਾਈ ਦੇਰ,
ਘੋੜਿਓਂ ਲਾਹ ਲਓ ਗੋਤੇ ਜਮਨਾ 'ਚ ਲਵਾਓ ਸਾਰੇ।
ਮੰਗਦਾ ਸਲਾਮ, ਮੂੰਹ ਏਸ ਦੇ ਲਗਾਮ ਚਾਹੜੋ,
ਦਿਹੋ ਇਹ ਇਨਾਮ ਚਾਹਟਾ ਰੱਜ ਕੇ ਛਕਾਓ ਸਾਰੇ।
ਆਖਦਾ ਨਵਾਬ ਦਿਤੀ ਮਤ ਨਹੀਂ ਤੁਹਾਨੂੰ ਕਿਸੇ,
ਹਟੋ ਪਿਛੇ ਖਬਰਦਾਰ, ਸ਼ੋਰ ਨਾ ਮਚਾਓ ਸਾਰੇ।
ਕਹਿਣ ਦਸਮੇਸ਼ 'ਮਤ ਏਨੀ ਕੂ ਤੇ ਦੇ ਦਿਆਂਗਾ',
ਬਾਦਸ਼ਾਹ ਦੇ ਸਣੇਂ ਹਥ ਕੰਨਾਂ ਤੇ ਲਗਾਓ ਸਾਰੇ।
ਝੁਕਨੀ ਨਹੀਂ ਧੌਣ ਹੁਣ ਹਿੰਦੀ ਦੀ ਚੁਗੱਤਿਆਂ ਨੂੰ,
ਪੱਕਾ ਜ਼ਹਿਰ ਬੀਜਿਆ ਜੋ ਫਲ ਉਹਦਾ ਪਾਓ ਸਾਰੇ।



## ਹੇਮ-ਕੁੰਟੀ ਜੋਧਾ

ਹੇਮ ਕੁੰਟ ਦੇ ਜੋਧਿਆ ਦੇਸ਼ ਉਤੇ,
ਹੋਇਆ ਆਣ ਕੇ ਜਦੋਂ ਪਰਕਾਸ਼ ਤੇਰਾ।
ਤ੍ਰਪਸ਼ ਬੁਝ ਗਈ ਦੂਰ ਅੰਧੇਰ ਹੋਇਆ
ਹੁੰਦੇ ਸਚ ਦੇ ਦੰਨਾ ਵਿਕਾਸ਼ ਤੇਰਾ।
ਸੂਰਬੀਰਾਂ ਦੇ ਜਥੇ ਤਿਆਰ ਕਰ ਲੈ,
ਧੌਂਸਾ ਖੜਕਿਆ ਉਤੇ ਕੈਲਾਸ਼ ਤੇਰਾ।
ਮਣਕੇ ਮਾਲਾ ਦੇ ਤੋੜ ਕੇ ਪਰੇ ਸੁਟੇ,
ਹੋਇਆ ਤੇਗ ਤੇ ਦ੍ਰਿੜ ਵਿਸ਼ਵਾਸ ਤੇਰਾ।

ਹਿੰਦ ਕੌਮ ਦਾ ਸੀ ਭੈੜਾ ਹਾਲ ਓਦੋਂ,
ਕਿਉਂਕਿ ਜ਼ਾਰ ਸ਼ਾਹੀ ਮੁਸਲਮਾਨ ਦੀ ਸੀ।
ਔਰੰਗਜ਼ੇਬ ਨੇ ਤੇਗ ਦੇ ਜ਼ੋਰ ਓਦੋਂ,
ਰਖੀ ਨੀਂਹ ਜੱਗ ਤ ਪਾਕਿਸਤਾਨ ਦੀ ਸੀ।

ਲੈਂਦਾ ਭੁਲ ਕੇ ਰਾਮ ਦਾ ਨਾਮ ਸੀ ਜੋ,
ਓਹਦੇ ਮੂੰਹੋਂ ਜ਼ਬਾਨ ਨੂੰ ਕਢ ਦੇਂਦਾ।
ਸੰਤਾਂ ਸਾਧੂਆਂ ਦੇ ਪਿੰਡੇ ਪਛ ਪਛ ਕੇ,
ਉਤੇ ਦਹੀਂ ਪਾਕ ਕੁਤੇ ਛੱਡ ਦੇਂਦਾ।
ਗਾਹ ਜਾਂਦੇ ਬੇਦੋਸ਼ਿਆਂ ਬੰਦਿਆਂ ਨੂੰ,
ਭੇਡਾਂ ਬਕਰੀਆਂ ਵਾਂਗ ਸੀ ਵੱਡ ਦੇਂਦਾ।

ਬੁਚੜ ਖਾਨੇ ਬਨਵਾਏ ਸੀ ਮੰਦਰਾਂ ਵਿਚ,
ਸੁਟ ਖੂਹਾਂ ਵਿਚ ਗਊਆਂ ਦੇ ਹੱਡ ਦੇਂਦਾ।

ਰਿਹਾ 'ਸੱਤ' ਨਾ 'ਸਤੀਆਂ' ਦੇ 'ਸੱਤ' ਦਾ ਕੁਝ,
ਧਰਮ ਕਰਮ ਦੀ ਹੈਸੀ ਸਫਾਈ ਹੋਈ।
ਤੇਗਧਾਰੀ ਦਸਮੇਸ਼ ਦੇ ਰੂਪ ਅੰਦਰ,
'ਹੇਮ ਕੁੰਟੀਆਂ' ਤੇਰੀ ਚੜ੍ਹਾਈ ਹੋਈ।

ਚਕੀ ਝੋ ਕੇ ਸਿਦਕ ਬਹਾਦਰੀ ਦੀ,
'ਦਲ' ਵਾਂਗਰਾਂ ਦਲਾਂ ਨੂੰ ਦਲ ਛਡੇਂ।
ਸੂਲਾਂ ਵਰਗਿਆਂ ਤਿਖਿਆਂ ਜ਼ਾਲਮਾਂ ਨੂੰ,
ਫੁਲਾਂ ਵਾਂਗ ਤੂੰ ਫੜ ਕੇ ਮਲ ਛਡੇਂ।
ਗੋਰੀ ਤੇਗ ਦਾ ਦਸੇ ਚਾਅ ਮੁਖ ਜਿਹਨੂੰ,
ਪਲ ਵਿਚ ਕਾਲਜਾ ਓਸ ਦਾ ਸਲ ਛਡੇਂ।
ਮੁਰਦਾ ਕਿਸੇ ਦਾ ਐਵੇਂ ਨਾ ਰਹੇ ਰੁਲਦਾ,
'ਕਫਨ' ਤੀਰਾਂ ਦੇ ਨਾਲ ਹੀ ਘੱਲ ਛਡੇਂ।

ਬਣ ਜ਼ੁਲਮ ਦੀ ਘਟਾ ਜੋ ਗੜਕਦੇ ਸਨ,
ਤੀਰਾਂ ਤੇਰਿਆਂ ਨੇ ਲੀਰੋ ਲੀਰ ਕੀਤੇ।
ਸੈਦ ਖਾਨ ਵਰਗੇ ਗਾਣੀ ਖਾਨ ਵਡੇ,
ਪਲ ਵਿਚ ਰੋਲ ਮਧੋਲ ਤਸਵੀਰ ਕੀਤੇ।

ਪੀ ਕੇ ਜਾਮ ਤੈਥੋਂ ਚਿੜੀਆਂ ਤੇਰੀਆਂ ਨੇ,
ਖੂਨੀ ਬਾਜਾਂ ਦੇ ਖੰਭ ਤਰੋੜ ਸੁਟੇ।
ਜਿਹੜੇ ਤਕੜੀ ਤੋਲਣਾ ਜਾਣਦੇ ਸੀ,

ਉਹਨਾਂ ਲੱਕ ਚੁਗੱਤਿਆਂ ਦੇ ਤੋੜ ਸੁਟੇ।
ਚੜ੍ਹ ਚੜ੍ਹ ਕਾਬਲੋਂ ਆਨ ਤੂਫਾਨ ਜੇਹੜੇ,
ਜ਼ੋਰ ਤੇਗ ਦੇ ਪਿਛਾਂਹ ਈ ਮੋੜ ਸੁਟੇ।
ਜ਼ਬਰੋ ਸਿਤਮ ਦੇ ਮਹਿਲ ਜੋ ਉਸਰੇ ਸੀ,
ਵਿਚ ਖਾਰੇ ਸਮੁੰਦਰ ਦੇ ਰੋੜ੍ਹ ਸੁਟੇ।

ਸੁਸਰੀ ਵਾਂਗਰਾਂ ਓਧਰ ਜਵਾਨ ਸੌਂ ਗਏ,
ਤੇਰੇ ਤੇਜ ਦਾ ਪਿਆ ਲਿਸ਼ਕਾਰ ਜਿਧਰ।
ਤੇਰੇ ਫਤਹਿ ਨੇ ਉਧਰੋਂ ਚਰਨ ਚੁੰਮੇ,
ਤੇਰੇ ਨੀਲੇ ਦੀ ਮੁੜੀ ਮੁਹਾਰ ਜਿਧਰ।

ਮਾਤਾ ਗੁਜਰੀ ਦੇ ਚੰਨਾ ਜੇ ਨਾ ਚੜ੍ਹਦੋਂ,
ਹੋਣੀ ਦੂਰ ਨਾ ਕੂੜ ਦੀ ਮਸਿਆ ਸੀ।
ਕਲੂਕਾਲ ਦੇ ਰਾਜੇ ਕਸਾਈਆਂ ਨੇ,
ਗਊ ਗਰੀਬ ਨੂੰ ਉਦੋਂ ਗਰੱਸਿਆ ਸੀ।

ਪਰਲੋ ਤੀਕ ਵੀ ਉਥੋਂ ਨਾ ਨਿਕਲਣਾ ਸੀ,
ਭਾਰਤ ਜੇਹੜੀਆਂ ਜਿਲ੍ਹਣਾਂ 'ਚ ਫਸਿਆ ਸੀ।
ਤਾਂਹੀਓ ਪਟਨੇ ਦੀ ਉਜਲੀ ਭੌਂ ਉਤੇ,
ਮੀਂਹ ਰਹਿਮਤਾਂ ਦਾ ਰੱਜ ਕੇ ਵਸਿਆ ਸੀ।

ਜਿਹੜੇ ਚਾਹੁੰਦੇ ਸੀ ਸਾਨੂੰ ਬਰਬਾਦ ਕਰਨਾ,
ਤੂੰ ਹੀ ਉਹਨਾਂ ਨੂੰ ਉਠ ਬਰਬਾਦ ਕੀਤਾ।
ਸੀ 'ਅਨੰਦ' ਸਦੀਆਂ ਤੋਂ ਅਧੀਨ ਭਾਰਤ ,
ਘਾਲਾਂ ਕਰੜੀਆਂ ਘਾਲ ਅਜ਼ਾਦ ਕੀਤਾ।

## ਸੰਤ-ਸਿਪਾਹੀ

ਚਲਦੀ ਸੀ ਚਕੀ ਜ਼ੱਬਰਾਂ ਦੀ,
ਵਿਚ ਧਰਮੀ ਬੰਦੇ ਪਿਸਦੇ ਸਨ।
ਅਣਖੀਲੇ ਬੰਦੇ ਦੁਨੀਆਂ ਤੇ,
ਭਾਲੇ ਨਾ ਕਿਧਰੇ ਦਿਸਦੇ ਸਨ।

ਡਾਹਡਾ ਸੀ ਤੇਜ ਉਰੰਗੇ ਦਾ,
ਕੋਈ ਡਰਦਾ ਦੰਮ ਨਾ ਭਰਦਾ ਸੀ।
ਜੋ ਹੈਂਕੜ ਜ਼ਰਾ ਵਖਾਂਦਾ ਸੀ,
ਕੁਤੇ ਦੀ ਮੌਤੇ ਮਰਦਾ ਸੀ।

ਹਰ ਥਾਂਵੇਂ ਕੂੜ ਪਸਾਰਿਆ ਸੀ,
ਛੁਪਿਆ ਸੀ ਚੰਦ ਸਚਾਈ ਦਾ।
ਪਰਜਾ ਦਾ ਲਹੂ ਪੀਂਦੇ ਸਨ,
ਰਾਜੇ ਬਣ ਰੂਪ ਕਸਾਈ ਦਾ।

ਬੰਧਨਾਂ ਦਾ ਪਾਣੀ ਰੋੜ੍ਹ ਗਿਆ,
ਹਿੰਦੂਆਂ ਦੇ ਰਸਮ ਰਵਾਜਾਂ ਨੂੰ।
ਸਿਜਦੇ ਸੀ ਕਰਦੇ ਰਾਜਪੂਤ,
ਝੁਕ ਝੁਕ ਕੇ ਸ਼ਾਹੀ ਤਾਜਾਂ ਨੂੰ।

ਨਿਤ ਜ਼ੋਰ ਤੇਗ ਦੇ ਹਿੰਦੂਆਂ ਨੂੰ,
ਉਹ ਆਪਣੀ ਈਨ ਮਨਾਂਦਾ ਸੀ।
ਢਾਹ ਧਰਮ ਸਥਾਨਾਂ ਮੰਦਰਾਂ ਨੂੰ,
ਢੇਰੇ ਮਸਜਦਾਂ ਬਨਾਂਦਾ ਸੀ।

ਭੇਡਾਂ ਦੇ ਵਾਂਗੂੰ ਕੁਸ ਰਹੇ,
ਥਾਂ ਥਾਂ ਤੇ ਕ੍ਰਿਸ਼ਨ ਪੁਜਾਰੀ ਸਨ।
ਅਬਲਾਵਾਂ ਉੱਤੇ ਮਨ ਆਏ,
ਉਸ ਕੈਹਿਰ ਕਮਾਏ ਭਾਰੀ ਸਨ।

ਉਹ ਪਾਕਿਸਤਾਨ ਦਾ ਮੋਢੀ ਸੀ,
ਜ਼ਾਬਰ ਸੀ ਬੜਾ ਸਿਆਣਾ ਸੀ।
ਉਹਦੇ ਰਾਜ ਦੇ ਅੰਦਰ ਹਿੰਦੂਆਂ ਦਾ,
ਛੁਟਿਆ ਖਾਣਾ ਤੇ ਪਾਣਾ ਸੀ।

ਖੂਹਾਂ ਵਿਚ ਗਊਆਂ ਕੱਟ ਕੱਟ ਕੇ,
ਚੰਦਰੇ ਨੇ ਖੂਨ ਪਵਾਏ ਸਨ।
ਮੰਦਰਾਂ ਦੇ ਅੰਦਰ ਜ਼ਾਲਮ ਨੇ,
ਹਡੀਆਂ ਦੇ ਟਾਲ ਲਵਾਏ ਸਨ।

ਕੋਈ ਰਾਮ ਭਗਤ ਸੰਸਾਰ ਉਤੇ,
ਲਭਿਆ ਨਾ ਨਜ਼ਰੀਂ ਔਂਦਾ ਸੀ।
ਜੋ ਰਾਮ ਮੂੰਹੋਂ ਭੁਲ ਕਹਿੰਦਾ ਸੀ,
ਉਹਦੇ ਮੂੰਹ 'ਚੋਂ ਜੀਭ ਖਚੌਂਦਾ ਸੀ।

ਸਤੀਆਂ ਨੇ ਸਤ ਬਚਾਵਣ ਲਈ,
ਖੂਹਾਂ ਵਿਚ ਛਾਲਾਂ ਮਾਰੀਆਂ ਸਨ।
ਮਤੀ ਦਾਸ ਜਹੇ ਚਰਵਾ ਦਿਤੇ,
ਸਿਰ ਉਤੇ ਧਰ ਧਰ ਆਰੀਆਂ ਸਨ।

ਗਈ ਗੁਜਰੀ ਹਾਲਤ ਹਿੰਦੀਆਂ ਦੀ,
ਦੁਨੀਆਂ ਤੇ ਫਿਰ ਚਮਕਾਵਣ ਲਈ।
ਗੁਜਰੀ ਘਰ ਬੇਟਾ ਭੇਜ ਦਿਤਾ,
ਭਾਰਤ 'ਚੋਂ ਜ਼ੁਲਮ ਮਟਾਵਣ ਲਈ।

ਔਂਦੇ ਹੀ ਏਸ ਬਹਾਦਰ ਨੇ,
ਸ਼ਕਤੀ ਦਾ ਕੁੰਡ ਵਗਾ ਦਿਤਾ।
ਹਿੰਦੀਆਂ ਦੀ ਸੁਤੀ ਕਿਸਮਤ ਦਾ,
ਉਸ ਡੁਬਾ ਭਾਨ ਚੜ੍ਹਾ ਦਿਤਾ।

ਹਥ ਖੰਡਾ ਪਕੜ ਦੁਧਾਰਾ ਉਸ,
ਸਭ ਖੰਡੇ ਮਾਰ ਸਫਾ ਕੀਤੇ।
ਉਸ ਸੂਰਬੀਰ ਵਰਿਆਮਾਂ ਦੇ,
ਦਲ ਜੋੜ ਤੇ ਫਰਜ਼ ਅਦਾ ਕੀਤੇ।

ਮਜ਼ਲੂਮ ਨੂੰ ਸੇਕ ਜੋ ਲਗਦਾ ਸੀ,
ਓਹਦਾ ਖਾਂਦਾ ਖੂੰਨ ਉਬਾਲੇ ਸੀ।
ਕੰਡਾ ਜੇ ਚੁਭਦਾ ਦੁਖੀਏ ਨੂੰ,
ਓਹਦੇ ਦਿਲ ਤੇ ਪੈਂਦੇ ਛਾਲੇ ਸੀ।

ਉਸ ਪੁਤਰਾਂ ਮਾਤਾ ਬਾਪੂ ਨੂੰ,
ਤੇ ਹੋਰ ਪਿਆਰੀਆਂ ਫੌਜਾਂ ਨੂੰ।
ਹਿੰਦੂਆਂ ਦੇ ਸਿਰ ਤੋਂ ਵਾਰ ਦਿਤਾ,
ਤਖਤਾਂ, ਤਾਜਾਂ, ਦੀਆਂ ਮੌਜਾਂ ਨੂੰ।

ਚੂਨੇ ਦੀ ਥਾਵੇਂ ਚਰਬੀ ਲਾ,
ਉਸ ਮਹਿਲ ਬਣਾਏ ਗ਼ੈਰਤ ਦੇ।
ਕਪੜੇ ਦੀ ਥਾਂ ਤੇ ਖਲੜੀ ਲਾ,
ਨਸ਼ਾਨ ਝੁਲਾਏ ਗ਼ੈਰਤ ਦੇ।

ਗੁਰਤਾ ਤੇ ਪੀਰੀ ਹਰ ਵੇਲੇ,
ਚਰਨਾਂ ਵਿਚ ਹਾਜ਼ਰ ਰਹਿੰਦੀ ਸੀ।
ਤੇ 'ਸੰਤ-ਸਿਪਾਹੀ' ਇਸ ਤਾਈਂ,
ਤਾਂ ਹੀ ਸਭ ਖਲਕਤ ਕਹਿੰਦੀ ਸੀ।

ਜਦ ਜ਼ੋਰ ਵੇਖਿਆ ਸ਼ਕਤੀ ਦਾ,
ਝਟ ਮਿਠਤ ਵਿਚ ਮਲਾ ਦਿਤੀ।
ਉਸ ਗੁੜ੍ਹਤੀ ਪਾ ਮੂੰਹ 'ਕਾਇਰਾਂ ਦੇ,
ਕਾਂਇਆਂ ਹੀ ਝਟ ਪਲਟਾ ਦਿਤੀ।

'ਦਇਆ' ਹਿੰਮਤ ਦੇ ਕਮਜ਼ੋਰਾਂ ਨੂੰ,
ਤੇ ਦੇ ਦਿਤੀ 'ਸਰਦਾਰੀ' ਸੀ।
ਤੇ ਬਖਸ਼ ਸਾਹਿਬੀ ਨੀਚਾਂ ਨੂੰ,
ਕਟੀ ਇਸ ਕੁਲ ਬੀਮਾਰੀ ਸੀ।

ਰਣਜੀਤ ਨਗਾਰਾ ਖੜਕ ਪਿਆ,
ਕਰ ਦੂਰ ਸਿਰਾਂ ਤੋਂ ਡਰ ਦਿਤਾ।
ਮੁਰਦੇ ਜਿਹੇ ਹਿੰਦੀ ਪਿੰਜਰ ਵਿਚ,
ਲੋਹੜੇ ਦਾ ਜੀਵਨ ਭਰ ਦਿਤਾ।

ਕੁਲ ਵਹਿਮਾਂ ਅਤੇ ਪਖੰਡਾਂ ਨੂੰ,
ਇਸ ਮਲੀਆ ਮੇਟ ਈ ਕਰ ਦਿਤਾ।
ਹੋ ਗਿਆ 'ਅਨੰਦ' ਜ਼ਮਾਨਾ ਕੁਲ,
ਤੇ ਤਾਜ ਸਿਰਾਂ ਤੇ ਧਰ ਦਿਤਾ।



# ਦਸਮੇਸ਼ ਵਸਾਖੀ

ਸਤਾਰਾਂ ਸੋ ਪੰਜਾਹ ਤੇ ਵਸਾਖੀ ਦਾ ਦਿਹਾੜਾ ਸ਼ੁਭ,
ਸ਼ੁਭ ਪਲ ਘੜੀ ਸ਼ੁਭ ਸਮਾਂ ਹੀ ਵਿਚਾਰ ਕੇ।
ਬੀਰਤਾ ਤੇ ਜਿਤ ਜੀਹਦੇ ਚਰਨਾਂ 'ਚ ਰਹਿੰਦੀਆਂ ਸੀ,
ਪਾਤਸ਼ਾਹ ਬਹਾਦਰੀ ਦਾ ਏਸ ਨੂੰ ਵਿਚਾਰ ਕੇ।

ਹਥ ਫੜ 'ਤੇਗ' ਪਿਤਾ 'ਤੇਗ' ਦੇ ਸਪੂਤ ਜੀ ਨੇ,
ਆਖਿਆ ਸਿੰਘਾਸ਼ਨ ਤੇ ਇਸ ਤਰ੍ਹਾਂ ਪੁਕਾਰ ਕੇ।
ਲੋੜ ਕੁਝ ਸਿਰਾਂ ਦੀ ਏ ਨਿਤਰੋ ਮੈਦਾਨ ਵਿਚ,
ਫਰਜ਼ ਮੁਰੀਦੀ ਵਾਲੇ ਦੂਲਿਓ ਸੰਭਾਰ ਕੇ।

ਹੂਰਾਂ ਤੇ ਪਿਆਲਿਆਂ ਦਾ ਏਥੇ ਕੋਈ ਲਾਲਚ ਨਾ,
ਸਿਲਾ ਇਹ ਅਲੂਨੀ ਪਵੇ ਚਟਨੀ ਨਿਹਾਰ ਕੇ।
ਕੋਲਿਆਂ ਦੀ ਅਗ ਉਤੇ ਚੌਂਕੜੇ ਈ ਮਾਰ ਬਹਿਣਾ,
ਉਠੇ ਕੋਈ ਜ਼ਿੰਦਗੀ ਦੀ ਵਾਸ਼ਨਾ ਨਿਵਾਰ ਕੇ।

ਗਲ ਕੀ ਸੀ ਬਿਜਲੀ ਜਹੀ ਕੜਕ ਗਈ ਸਾਰਿਆਂ ਤੇ,
ਗੁੰਮ ਸੁੰਮ ਹੋ ਗਏ ਝਟ ਹੌਂਸਲਾ ਵਸਾਰ ਕੇ।
ਦਛਨਾਂ ਹੈ ਦੇਣੀ ਅਸਾਂ ਅਜ ਮਾਤਾ ਭਗਵਤੀ ਨੂੰ,
ਕਢਦੇ ਮਿਆਨੋ ਰੋਹ ਦੇ ਵਿਚ ਲਿਸ਼ਕਾਰ ਕੇ।

ਉਡ ਗਏ ਰੰਗ ਤੇ ਸੁਫੈਦੀ ਆਈ ਚੇਹਰਿਆਂ ਤੇ,
ਹੋਣ ਜਿਵੇਂ ਮੋਨੀ ਬੈਠੇ ਚੌਂਕੜੇ ਈ ਮਾਰ ਕੇ।
ਜ਼ਾਲਮਾਂ ਦੇ ਨਾਲ ਗੁਰਾਂ ਲੋਹਾ ਖੜਕਾਵਣਾ ਸੀ,
ਖੇਤੀ ਨੂੰ ਈ ਵਾੜ ਖਾਣ ਲਗ ਪਈ ਵੰਗਾਰ ਕੇ।

ਦੂਜੀ ਵੇਰੀ ਗਰਜ ਫੇਰ ਆਖਦੇ ਅਕਾਲ ਪੂਤ,
ਬੈਠੇ ਤਸਵੀਰਾਂ ਵਾਂਗੂੰ ਕਾਹਨੂੰ ਚੁਪ ਧਾਰ ਕੇ।
ਲੋੜ ਕੁਝ ਸਿਰਾਂ ਦੀ ਏ ਉਠੋ ਨੌ-ਨਿਹਾਲ ਮੇਰੇ,
ਤਨ, ਮਨ, ਧਨ, ਆਪਾ ਗੁਰੂ ਉਤੋਂ ਵਾਰ ਕੇ।

ਗਫਿਆਂ ਦੇ ਯਾਰ ਤੁਰੇ ਖਿਸਕ ਪੰਡਾਲ ਵਿਚੋਂ,
ਬੁਰਾ ਭਲਾ ਮੂੰਹੋਂ ਵਿਤ ਮੂਜਬ ਉਚਾਰ ਕੇ।
ਏਹੋ ਜਹੀ ਸਿਖੀ ਨੂੰ ਦੂਰੋਂ ਈ ਡੰਡੋਤ ਅਜ,
ਘਰਾਂ ਵਿਚ ਮਰੋ ਦਿਨ ਐਸ਼ ਦੇ ਗੁਜ਼ਾਰ ਕੇ।

ਤੀਜੀ ਵਾਰਾਂ ਕਿਹਾ ਗੱਜ ਫੇਰ ਦਸਮੇਸ਼ ਨੇ ਜਾਂ,
ਚਲੋ ਓ ਖਿਸਕ ਸਿੰਘੋ ਹੌਂਸਲੇ ਈ ਹਾਰ ਕੇ।
ਜ਼ਿੰਦਗੀ ਕੀਹ ਭਾਰਤ ਦੇ ਵਿਚ ਮਜ਼ੋਰਾਂ ਦੀ ਏ,
ਜੀਂਵਦੇ ਨੇ ਜਗ ਵਿਚ ਸ਼ੇਰ ਭਬਕਾਰ ਕੇ।

ਮੋਹਕਮ, ਧਰਮ, ਦਯਾ, ਹਿੰਮਤ, ਸਾਹਿਬ ਪੰਜੇ,
ਕਰਦੇ ਅਰਜ਼ ਪੱਲੂ ਗਲੇ ਵਿਚ ਡਾਰ ਕੇ।
ਬਲ ਦੇਹੋ ਕੀੜਿਆਂ ਨੂੰ ਜਿੱਤ ਕੇ ਲਿਆਈਏ, ਹਾਥੀ
ਪੂਛੋਂ ਫੜ ਸ਼ੇਰਾਂ ਨੂੰ ਲਿਆਈਏ ਚਾਰ ਚਾਰ ਕੇ।

ਤਨ, ਮਨ, ਧਨ ਅਸਾਂ ਆਪ ਨੂੰ ਈ ਸੌਂਪਿਆ ਏ,
ਲੇਖੇ ਚਾ ਲਗਾਵੋ ਸਿਰ ਅਸਾਂ ਦੇ ਉਤਾਰ ਕੇ।
ਤੰਬੂ ਵਿਚ ਖੜ ਸਿਰ ਪੰਜਾਂ ਦੇ ਉਚੇਰੇ ਕਰ,
ਬੀਰਤਾ ਦੀ ਪੌਂਦ ਲਾਈ ਖੰਡੇ ਫੇਰ ਫਾਰ ਕੇ।

ਛਤੋਂ ਲਥ ਚਿੜੀਆਂ ਦੋਂਹ ਪੀਤਾ ਘੁਟ ਬੀਰਤਾ ਦਾ,
ਆਪੋ ਵਿਚ ਲੜ ਮੋਈਆਂ ਦੋਵੇਂ ਘੂਰ ਘਾਰ ਕੇ।
ਵੇਖੋ ਮਾਤਾ ਸੁੰਦਰੀ ਪਤਾਸੇ ਵਿਚ ਸੁਟ ਦਿਤੇ,
ਪੁਛਦੇ ਨੇ ਗੁਰੂ ਸਾਹਿਬ ਨੇਤਰ ਉਘਾਰ ਕੇ।

ਬੀਰਤਾ ਦਾ ਜ਼ੋਰ ਬਹੁਤਾ ਬਾਟੇ ਵਿਚ ਹੋ ਗਿਆ ਸੀ,
ਪੀਆ ਜੀ ਪਤਾਸੇ ਵਿਚ ਪਾਏ ਮੈਂ ਪਿਆਰ ਕੇ।
ਵੇਹਲ ਵੇਲੇ ਖਾਲਸਾ ਨਾ ਆਪੋ ਵਿਚ ਲੜ ਮਰੇ,
ਪਾਈ ਮੈਂ 'ਮਠਾਸ' ਵਿਚ ਭਲਾ ਈ ਵਿਚਾਰ ਕੇ।

ਮਾਰ ਮਾਰ ਛਟੇ ਫੇਰ ਪੰਜਾਂ ਨੂੰ ਅਮਰ ਕੀਤਾ,
ਆਏ ਬੰਨੇ ਤੰਬੂਓਂ ਜੈਕਾਰੇ ਮਾਰ ਮਾਰ ਕੇ।
ਪੰਜਾਂ ਦੀ ਸੀ ਲੋੜ ਅਜ ਪੰਜ ਪਰਵਾਨ ਕੀਤੇ,
ਸਾਹਿਬ ਸਦਾਵਨਗੇ ਵਿਚ ਸੰਸਾਰ ਕੇ।

ਹਥ ਫੜ ਬਾਟਾ ਆਪ ਫੇਰ ਦਸਮੇਸ਼ ਜੀ ਨੇ,
ਸਭ ਨੂੰ ਛਕਾਇਆ ਦਿਲ ਖੁਲ੍ਹੇ ਖਲਿਹਾਰ ਕੇ।
ਅਜ ਤੋਂ ਅਭੇਦ ਰੂਪ ਹੋਇਆ ਮੇਰਾ ਖਾਲਸਾ ਇਹ,
ਵਿਥਾਂ ਤੇ ਤਰੇੜਾਂ, ਊਚ ਨੀਚਤਾ ਨਿਵਾਰ ਕੇ।

ਛੂਤ ਭੂਤ ਵਾਲੀ ਲੂਤ ਅਜ ਗਲੋਂ ਲੱਥ ਗਈ ਏ,
ਕਾਲ ਰਹਿਤ ਹੋਏ ਓ ਜਨਮ ਨਵਾਂ ਧਾਰ ਕੇ।
ਰਾਖੇ ਮਜ਼ਲੂਮਾਂ ਦੇ ਓ ਵੈਰੀ ਪਕੇ ਵੈਰੀਆਂ ਦੇ,
ਭਾਰਤ ਅਜ਼ਾਦ ਕਰੋ ਸ਼ਤਰੂ ਸੰਘਾਰ ਕੇ।
ਸ਼ਕਤੀ ਦੇ ਸਾਗਰ ਵਗਾਓ ਐਸੇ ਜੱਗ ਉਤੇ,
ਪਧਰਾ ਚਟਾਣਾਂ ਤਾਈਂ ਕਰੋ ਖਾਰ ਖਾਰ ਕੇ।
ਤੁਸੀਂ ਮੇਰੇ ਜੋਗੇ ਤੇ 'ਅਨੰਦ' ਮੈਂ ਤੁਹਾਡੇ ਜੋਗਾ,
ਦਾਸ ਮੈਂ ਤੁਹਾਡਾ ਤੁਸੀਂ ਦਾਤੇ ਦਰਬਾਰ ਦੇ।



# ਬਚਿਤਰ ਸਿੰਘ

ਉਠ ਕਲਮੇ ਮੌਰੀਏ ਤੂੰ ਜ਼ਰਾ ਹੁਸ਼ਿਆਰ ਹੋ ਜਾ,
ਸੰਗਤਾਂ ਨੂੰ ਦਸ ਕੋਈ ਵਾਰਤਾ ਉਚਾਰ ਕੇ।
ਸੁਨਣ ਲੋਕੀ ਕਾਰਨਾਮੇ ਸਿੰਘਾਂ ਦੀ ਬਹਾਦਰੀ ਦੇ,
ਆਪ ਤਰ ਜਾਨ ਨਾਲੇ ਕੁਲਾਂ ਤਾਈਂ ਤਾਰ ਕੇ।

ਸੂਰਮੇ ਦਾ ਜੀਵਨ ਜਹਾਨ ਵਿਚ ਜ਼ਿੰਦਗੀ ਏ,
ਉਚੀ ਕਰ ਧੌਣ ਤੁਰੇ ਮੁਛਾਂ ਨੂੰ ਸ਼ਿੰਗਾਰ ਕੇ।
ਭੇਡ ਵਾਲੀ ਜ਼ਿੰਦਗੀ ਦੇ ਲਾਹਨਤਾਂ ਹਜ਼ਾਰ ਵਾਰ,
ਛੁਰੀ ਹੇਠ ਰਵੇ ਨਿਤ ਕੰਨ ਫਿਟਕਾਰ ਕੇ।

ਸ਼ਾਹੀ ਫੌਜਾਂ ਬੈਠੀਆਂ 'ਅਨੰਦ ਪੁਰ' ਘੇਰਾ ਘੱਤ,
ਨਾਕਾ ਬੰਦੀ ਕੀਤੀ ਦੂਹਰੇ ਪਹਿਰੇ ਖਲਿਹਾਰ ਕੇ।
ਭੁਖੀ ਤੇ ਤਿਹਾਈ ਫੌਜ ਮਾਰ ਦੇਣੀ ਖਾਲਸੇ ਦੀ,
ਦਿੱਲੀ ਹੈ ਲੈ ਜਾਣਾ ਸਿਰ ਗੁਰਾਂ ਦਾ ਉਤਾਰ ਕੇ।

ਕਿਲੇ ਨੇੜੇ ਹੜ ਔਣ ਦਿਤਾ ਨਾ ਪਹਾੜੀਆਂ ਦਾ,
ਭੰਨ ਦਿਤੇ ਬੂਥੇ ਸ਼ੇਰਾਂ ਤੇਗਾਂ ਮਾਰ ਮਾਰ ਮਾਰ ਕੇ।
ਮਾਰ ਮਾਰ ਛਾਪੇ ਸਿੰਘ ਰਾਸ਼ਨ ਲੈ ਜਾਂਦੇ ਲੁਟ,
ਹਿੰਮਤ ਦੇ ਜ਼ੋਰ ਦਿਨ ਦੀਵੀਂ ਲੱਲਕਾਰ ਕੇ।

ਚਾਰ ਚਾਰ ਫੌਜਾਂ ਤਾਈ ਮੁਕ ਗਏ ਖਜ਼ਾਨੇ ਸ਼ਾਹੀ,
ਸੋਚਦੇ ਵਿਉਂਤਾਂ ਤੇ ਤਰੀਕੇ ਹਾਰ ਹਾਰ ਕੇ।
ਹੋਇਆ ਨੁਕਸਾਨ ਦਸਮੇਸ਼ ਦਾ ਨਾ ਰਾਈ ਜਿੰਨਾ,
ਮਾਰ ਦਿਤੇ ਖਾਨ ਸਾਰੇ ਪੇਂਡੂ ਈ ਵੰਗਾਰ ਕੇ।

ਪਾਸ ਹੋਇਆ ਬੂਹਾ ਭੰਨ ਕਿਲੇ ਦਾ ਜ਼ਰੂਰ ਦੇਵੋ,
ਫੜ ਲੌ ਤਮਾਮ ਜੀਂਦੇ ਹਲੇ ਮਾਰ ਮਾਰ ਕੇ।
ਮਸ਼ਕ ਸ਼ਰਾਬ ਦੀ ਪਲਾਈ ਖੂੰਨੀ ਹਾਥੀ ਤਾਈਂ,
ਸਤ ਤਵੇ ਬਧੇ ਮਥੇ ਲੋਹੇ ਦੇ ਸਵਾਰ ਕੇ।

ਤੇਗ ਧਾਰ ਖੰਡਾ ਉਹ ਦੀ ਸੁੰਡ ਨਾਲ ਬੰਨ੍ਹ ਦਿਤਾ,
ਤੋਰ ਦਿਤਾ ਸਿਧਾ ਕਿਲੇ ਵਲ ਪੁਚਕਾਰ ਕੇ।
ਹਾਥੀ ਕੋਲੋਂ ਟਕਰ ਲਵਾ ਕੇ ਤੁੜਵਾਵਾਂ ਬੂਹਾ,
'ਕੇਸਰੀ' ਨੇ ਕਿਹਾ ਏਦਾਂ ਦਲਾਂ ਨੂੰ ਵੰਗਾਰ ਕੇ

ਹਲਾ ਮਾਰ ਪਿਛੋਂ ਜੀਂਦਾ ਸਾਹਿਰਾਂ ਨੂੰ ਫੜ ਲਵੋ,
ਨਿਤ ਦਾ ਸਿਆਪਾ ਮੁਕੇ ਅਜੋ ਈ ਨਤਾਰ ਕੇ।
ਕਿਲੇ ਉਤੇ ਏਠੇ ਜਾਨੀ ਜਾਨ ਪਏ ਵੇਖਦੇ ਸੀ,
ਆਖਦੇ ਬਚਿਤਰ ਸਿੰਘ ਬੀਰ ਨੂੰ ਪਿਆਰ ਕੇ।

ਗਜਿਆਂ ਦੇ ਹਾਥੀ ਨਾਲ ਹੱਥ ਨੇ ਵਿਖਾਉਣੇ ਅਜ,
'ਮਾਨੂਏਂ' ਲਿਆਏ ਦੇਖੋ ਫੀਲ ਨੂੰ ਸ਼ਿੰਗਾਰ ਕੇ।
ਨੀਵੇਂ ਹੋਕੇ ਸੂਰਮੇ ਨੇ ਕੰਡ ਤੇ ਲਵਾਈ ਥਾਪੀ,
ਉਠ ਨਠਾ ਜੋਸ਼ ਵਿਚ ਭਾਲੇ ਨੂੰ ਸੰਭਾਰ ਕੇ।

ਬਲ ਇਕੀ ਹਾਥੀਆਂ ਦਾ ਹੋ ਗਿਆ ਸਰੀਰ ਵਿਚ,
ਕਢ ਦਿਤਾ ਬੰਨੇ ਬੂਹੇ ਕਿਲ੍ਹੇ ਦੇ ਉਤਾਰ ਕੇ।
ਗੁਰੂ ਜੀ ਦਾ ਨਾਮ ਲੈ ਕੇ ਮਥੇ ਵਿਚ ਠੋਕ ਦਿਤਾ,
ਲੰਘ ਗਿਆ ਤੋੜ ਸਤੇ ਤਵੇ ਈ ਸੰਘਾਰ ਕੇ।
ਕੁਕੜੀ ਮਰੋੜ ਝਟ ਬਿੱਲਾ ਜਿਵੇਂ ਸੁਟਦਾ ਏ,
ਸੁਟ ਦਿਤਾ ਝਟ ਖ਼ੂੰਨੀ ਫੀਲ ਇਉਂ ਉਲਾਰ ਕੇ।
ਗਭੇ ਵਾਢ ਪਾਈ ਪਿਛੋਂ ਹਲਾ ਮਾਰ ਖਾਲਸੇ ਨੇ,
ਸਬਰ ਵਢਾਂਦੇ ਜਿਵੇਂ ਲਾਵੇ ਜ਼ਿਮੀਂਦਾਰ ਕੇ।
ਹਥ ਵੇਖ ਖਾਲਸੇ ਹਥ ਲਾਉਣ ਕੰਨਾਂ ਤਾਈਂ,
ਪੀਲੇ ਫੂਕ ਹੋ ਗਏ ਹਥੋਂ ਹੌਂਸਲੇ ਨੂੰ ਹਾਰ ਕੇ।
ਭਜ ਗਏ 'ਅਨੰਦ ਮੂੰਹ ਦੀ ਖਾਇ ਕੇ ਪਹਾੜੀਏ ਉਹ,
ਆਏ ਸੀ ਜੋ ਰਬ ਨਾਲ ਦੁਸ਼ਮਨੀ ਚਿਤਾਰ ਕੇ।



# ਦਸਮੇਸ਼ ਜੀ ਦੀ ਸਵਾਰੀ

ਢੋਲ 'ਮਿਰਦੰਗ' ਬਜੇਂ ਝੂਲਤ 'ਨਿਸ਼ਾਨ' ਸ਼ਾਹੀ,
ਹੀਏ ਮੋ 'ਉਮੰਗ' ਲੀਏ ਫਿਰੇ ਨਰ ਨਾਰੀ ਹੈ।
'ਕੰਪਤ' 'ਅਸੁਰ' ਸਭੈ, ਖਪਿੰਹ 'ਪੰਜ' ਪਾਪਨ ਕੇ,
ਬਿਜਲੀ ਮਾਨਿੰਦ ਜੋ ਗੋਬਿੰਦ ਕੀ ਕਟਾਰੀ ਹੈ।

ਏਕ ਈ ਝੱਟਕ ਮੇਂ ਪਟੱਕ ਭੂਮ ਭਾਰਤ ਹੈ,
ਸਾਬਨ ਕੀ ਚਾਕੀ ਜੈਸੇ ਤਾਰ ਕਾਟ ਡਾਰੀ ਹੈ।
ਸੰਤਨ ਕੇ ਤਾਰਬੇ ਕੋ ਦੰਤਨ ਪਛਾਰਬੇ ਕੋ,
ਭਾਨ ਜਯੋਂ ਜੋਤ ਪਰਭੂ ਜੂ ਕੀ ਉਜਿਆਰੀ ਹੈ।

ਦੂਜ ਹੂੰ ਕੋ ਚਾਂਦ ਜੈਸੇ ਸੋਭਿਤ ਗੱਗਨ ਮੇ ਹੈ,
ਪ੍ਰਿਥਵੀ ਪੇ ਸੋਹੇ ਤੈਸੇ ਪਰ ਉਪਕਾਰੀ ਹੈ।
ਕਹਿੰ ਦੇਵੀ ਦੇਵ ਧੰਨ ਧੰਨ ਹੈਂ ਹਮਾਰੇ ਭਾਗ,
ਆਈ ਅੱਜ ਸ਼ਿਰੀ ਦਸ਼ਮੇਸ਼ ਦੀ ਸਵਾਰੀ ਹੈ।

ਦੇਵ ਪੁਰੀ ਮਾਂਹਿ ਜੈਸੇ ਸੋਭਾ ਸਿਰੀ ਇੰਦਰ ਕੀ,
ਤਾਤੇ ਚਵ ਗੁਨ ਛੱਬ ਅਧਿਕ ਨਿਯਾਰੀ ਹੈ
ਤਖਤ ਤਾਊਸ ਹੂੰ ਪੈ ਸਜੇ ਜਿਉ ਅਕਾਸ਼ ਰਵ,
ਲਾਲਨ ਜਵਾਹਿਰਨ ਕੀ ਮਾਲਾ ਉਰਧਾਰੀ ਹੈ।

ਜਹਾਂ ਪਗ ਪਰਿਹੰ, ਤਹਾਂ ਛਾਉ ਹੋਵੇ ਚੌਰਨ ਕੀ,
ਧੂੜ ਹੂੰ ਕੋ ਅੰਜਨ ਸੁਅੰਜੈ ਨਰ ਨਾਰੀ ਹੈ।

ਸੋਭਿਤ ਕਮਾਨ ਜੈਸੇ ਸ਼ੇਸ਼ ਗਲੇ ਸ਼ਿਵਨ ਕੇ,
ਏਕ ਹੀ ਚੰਗਾਰੀ ਮਾਨੋ ਅਗ ਕੀ ਫੁੰਕਾਰੀ ਹੈ।
ਮੀਰੀ ਪੀਰੀ ਠਾਂਡੀ ਰਹੇਂ ਸਦਾ ਹੀ ਦਵਾਰੇ ਪਰ,
ਸੋਹੇਂ ਨੂਰੀ ਕੇਸਵਰ ਕਿਰਨ ਜਿਉਂ ਪਸਾਰੀ ਹੈ।
ਕਹਿ ਦੇਵੀ ਦੇਵ ਧੰਨ ਧੰਨ ਹੈਂ ਹਮਾਰੇ ਭਾਗ,
ਆਈ ਅਜ ਸਿਰੀ ਦਸਮੇਸ਼ ਦੀ ਸਵਾਰੀ ਹੈ।

ਹਾਥ ਪਰ ਸੋਹੇ ਬਾਜ 'ਨਿਰਪ' ਜੋ 'ਹੁਮਾਵਨ' ਕੋ,
ਜਾਂ ਪੈ ਪਰੈ ਛਾਯਾ ਸੋਊ ਹੋਤ ਮਾਇਆ ਧਾਰੀ ਹੈ।
ਚੜ੍ਹੂੰ ਲਾ ਨਗਾਰੇ ਚੋਟ ਮੇਘ ਜਯੋ ਅਕਾਸ਼ ਗਜੈਂ,
ਬੀਰਤਾ ਕਾ ਬਾਟਾ ਹਾਥ ਨਾਮ ਕੀ ਖੁਮਾਰੀ ਹੈ।

ਦੀਨਨ ਅਨਾਥਨ ਕੇ ਲੀਏ ਬੰਸ ਦਾਨ ਕਰੈ,
ਜਗ ਮੈਂ ਚਲਾਯੋ ਐਸੋ ਪੰਥ ਬਲਕਾਰੀ ਹੈ।
ਦੇਖ ਰਣ ਠਾਂਡੋ ਪੂਤ ਜੀਆਂ ਮੋ 'ਅਨੰਦ' ਹੋਤ,
ਨੀਚ ਔ ਅਛੂਤਨ ਕੋ ਦੀਨੀ ਸਰਦਾਰੀ ਹੈ।

ਧੰਨ ਧੰਨ ਧੰਨ ਮਾਤਾ ਗੁਜਰੀ ਨੇ ਜਾਯੋ ਲਾਲ,
ਫੂਲਨ ਕੀ ਵਰਸ਼ਾ ਹੂਈ ਸਵਰਗ ਸੇ ਭਾਰੀ ਹੈ।
ਕਹਿੰ ਦੇਵੀ ਦੇਵ ਧੰਨ ਧੰਨ ਹੈ ਹਮਾਰੇ ਭਾਗ,
ਆਈ ਅਜ ਸਿਰੀ ਦਸਮੇਸ਼ ਦੀ ਸਵਾਰੀ ਹੈ।



# ਪੰਥ ਦਾ ਮਹਿਲ

ਆਏ ਵਿਚ ਤਲਵੰਡੀ ਦੇ ਗੁਰੂ ਦਸਮੇਂ,
ਲੱਖਾਂ ਮੁਸ਼ਕਲਾਂ ਤਾਈਂ ਐਸਾਨ ਕਰ ਕੇ।
ਸਰਸਾ ਸੜਨ ਜੋਗੀ ਤੇ ਰੁੜ੍ਹਾ ਸਭ ਕੁਝ,
ਚਮਕੌਰ ਵਿਚ ਬੰਸ ਕੁਰਬਾਨ ਕਰ ਕੇ।
ਛੋਟੇ ਸਾਹਿਬਜ਼ਾਦੇ ਅਤੇ ਮਾਤ ਗੁਜਰੀ,
ਸਰਹੰਦ ਅੰਦਰ ਬਲੀਦਾਨ ਕਰ ਕੇ।
ਮਾਛੀ ਵਾੜੇ ਦੇ ਸੰਘਣੇ ਜੰਗਲਾਂ ਵਿਚ,
ਸਿਖ ਪੰਥ ਸੰਦੀ ਉਚੀ ਸ਼ਾਨ ਕਰ ਕੇ।

ਚੀਕਾਂ ਨਿਕਲ ਗਈਆਂ ਸਾਹਿਬ ਕੌਰ ਦੀਆਂ,
ਬਣਿਆ ਹੋਰ ਈ ਰੰਗ ਦਰਬਾਰ ਦਾ ਸੀ।
ਨਾ ਉਹ ਸਿੰਘ ਸਾਥੀ ਨਾ ਉਹ ਠਾਠ ਸ਼ਾਹੀ,
ਨਾ ਉਹ ਤਾਜ ਸਿਰ ਤੇ ਚਮਕਾਂ ਮਾਰਦਾ ਸੀ।

ਹੱਥ ਜੋੜ ਕੇ ਪੁਛਦੀ ਪਰੀ ਪੂਰਨ,
ਮੈਨੂੰ ਦਿਸਦੇ ਨਾ ਮੇਰੇ ਲਾਲ ਕਿਥੇ।
ਜੋ ਮੈਂ ਪਾਲੇ ਸੀ ਚਾਵਾਂ ਮਲ੍ਹਾਰਾਂ ਦੇ ਨਾਲ,
ਮੇਰੇ ਨੈਨਾਂ ਦੇ ਨੂਰ ਕਮਾਲ ਕਿਥੇ।

ਕਿਥੇ ਪੰਜ ਪਿਆਰੇ ਤਾਰੇ ਅੱਖੀਆਂ ਦੇ,
ਤੋੜੇ ਕਲਗੀਆਂ ਦੀਨ ਦਿਆਲ ਕਿਥੇ।
ਕਿਥੇ ਬਾਜ ਘੋੜਾ, ਕਿਥੇ ਮਾਤ ਗੁਜਰੀ,
ਜੋੜਾ ਚਰਨਾਂ ਦਾ ਗਿਆ ਗੁਪਾਲ ਕਿਥੇ।

ਮੁਸਕਰਾਏ ਤੇ ਆਖਿਆ ਸਾਹਿਬ ਦੇਵਾਂ,
ਐਹ ਅਜੀਤ ਸਿੰਘ ਈ ਸਾਰੇ ਜਾਪਦੇ ਨੇ।
ਲਾਲ ਵਾਰੇ ਤੇਰੇ ਚਾਰੇ ਕੌਮ ਖਾਤਰ,
ਭਰੇ ਨਾਲ ਪੁਤਰਾਂ ਝੋਲੇ ਆਪ ਦੇ ਨੇ।

ਏਹ ਸੀ ਦਾਤ ਕਰਤਾਰ ਦੀ ਕੋਲ ਮੇਰੇ,
ਸੋ ਮੈਂ ਲੇਖੇ ਕਰਤਾਰ ਦੇ ਲਾ ਆਇਆ।
ਨੀਹਾਂ ਵਿਚ ਕੁਟ ਕੁਟ ਰੋੜੀ ਪੁਤਰਾਂ ਦੀ,
ਪਕੇ ਪੰਥ ਦੇ ਮਹਿਲ ਬਣਾ ਆਇਆ।
ਮੇਰੇ ਸੀਸ ਉਤੇ ਏਹ ਸੀ ਕਰਜ਼ ਚੜ੍ਹਿਆ,
ਅਜ ਮੈਂ ਆਪਣਾ ਫਰਜ਼ ਨਿਭਾ ਆਇਆ।
ਖਾਰੇ ਸ਼ੌਹ ਵਿਚ ਜ਼ੁਲਮ ਦਾ ਰੋਹੜ ਬੇੜਾ,
ਜੜ੍ਹਾਂ ਪੰਥ ਦੀਆਂ ਡੂੰਘੀਆਂ ਲਾ ਆਇਆ।

ਤੇਰੀ ਝੋਲੀ ਮੈਂ ਖਾਲਸਾ ਪੰਥ ਪਾਇਆ,
ਪੰਥ ਪੁਤ ਤੇਰਾ ਏਹਦੀ ਮਾਂ ਹੈਂ ਤੂੰ।
ਝੰਡੇ ਝੂਲਦੇ ਰਹਿਣ 'ਅਨੰਦ' ਤੇਰੇ,
ਸਿਖ ਧਰਮ ਦੀ ਸੰਘਣੀ ਛਾਂ ਹੈਂ ਤੂੰ।



# ਵਾਰ–ਵਡੇ ਸਾਹਿਬਜ਼ਾਦੇ

ਵਾਹ ਰਣ- ਖੂੰਨੀ ਚਮਕੌਰ ਦਾ, ਪਿਆ ਦਏ ਨਜ਼ਾਰੇ।
ਲੋਹੇ ਤੇ ਲੋਹਾ ਖੜਕਦਾ, ਪਏ ਭੇੜ ਕਰਾਰੇ।
ਓਥੇ ਮੁਗਲ ਹਜ਼ਾਰਾਂ ਗਜਦੇ, ਸਿੰਘ ਚਾਲੀ ਸਾਟੇ।
ਉਠ ਜੁਟੇ ਆਹਮੋ ਸਾਹਮਣੇ, ਦਸਮੇਸ਼ ਦੁਲਾਰੇ।
ਵਿਚ ਖੂੰਨ ਜੁਸਿਆਂ ਗੜ੍ਹਕਦਾ, ਲੈ ਸੂਤ ਦੁਧਾਰੇ।
ਤੇ ਅਖਾਂ ਰੋਹ ਵਿਚ ਸੁਟਦੀਆਂ ਮਘਦੇ ਅੰਗਿਆਰੇ।
ਇਉਂ ਤੂੰਬੇ ਉਡਣ ਮਾਸ ਦੇ ਜਿਉਂ ਭੰਭਰ ਤਾਰੇ।
ਇਉਂ ਰੰਗੇ ਚੇਹਰੇ ਜੋਸ਼ ਨਾਲ, ਜਿਉਂ ਨੀਂਗਰ ਖਾਰੇ।
ਫੜ ਲਈਏ ਜੀਂਦੇ ਗੁਰੂ ਨੂੰ, ਵਧ ਲਾਵਨ ਚਾਰੇ।
ਅਜ ਬੇਟੇ ਹਜ਼ਰਤ ਅਲੀ ਦੇ, ਆਏ ਕਰਨ ਨਤਾਰੇ।

## ਦਸਮੇਸ਼ ਦੇ ਹਥ

ਜਦ ਖੰਡੇ ਸਿਰੀ ਦਸਮੇਸ਼ ਦੇ, ਮਾਰਨ ਲਸ਼ਕਾਰੇ।
ਉਹ ਮੁੜਦੇ ਸਫਾਂ ਵਲੇਟ ਕੇ, ਢਾਹ ਆਕੀ ਭਾਰੇ।
ਉਥੇ ਉਡਦਾ ਖੂੰਨ ਮੈਦਾਨ ਵਿਚ, ਦੇ ਇੰਝ ਨਜ਼ਾਰੇ।
ਪਈ ਜਿਉਂ ਰਾਣੀ ਦੇ ਬਾਗ ਨੂੰ, ਪਏ ਧੋਣ ਫੁਹਾਰੇ।
ਇਉਂ ਸੀਸ ਧੜਾਂ ਤੋਂ ਡਿਗਦੇ, ਜਿਉਂ ਟੁਟਣ ਤਾਰੇ।
ਪਏ ਇੰਝ ਅਣੀਆਲੇ ਸੂਕਦੇ, ਜਿਉਂ ਸੱਪ ਫੂੰਕਾਰੇ।

ਤੇ ਖ਼ਾਨ ਇਸ ਤਰ੍ਹਾਂ ਡਿਗਦੇ, ਜਿਉਂ ਢਹਿਨ ਚੁਬਾਰੇ।
ਕੌਮਾਂ ਦੋਏ ਲੜਾਕੀਆਂ ਕੌਣ ਜਿਤੇ ਹਾਰੇ।
ਉਧਰ ਨਾਹਰੇ ਅਕਬਰੀ, ਏਧਰ ਜੈਕਾਰੇ।

ਇਉਂ ਵਾਹੁੰਦਾ ਸਾਹਿਬ ਅਜੀਤ ਸਿੰਘ, ਰੋਹ ਅੰਦਰ ਖੰਡੇ।
ਪਈ ਜੀਕਨ ਸਟ ਵਦਾਣ ਦੀ, ਫਾਲੇ ਨੂੰ ਚੰਡੇ।
ਵਾਹ ਤੇਗਾਂ ਉਸ ਦੇ ਸਾਥੀਆਂ, ਇੰਜ ਮੁਗਲ ਤਰੰਡੇ।
ਫੜ ਛੁੰਬਨੀ ਫੁਟ ਕਪਾਹ ਦੇ, ਕੋਈ ਜਟੀ ਫੰਡੇ।
ਕਹਿੰਦਾ ਮੈਂ ਉਚੇ ਕਰ ਦਿਆਂ, ਭਾਰਤ ਦੇ ਝੰਡੇ।
ਮੈਂ ਚੰਡੀ ਹੈ ਚਮਕਾਵਣੀ ਜਾ ਕਾਬਲ ਕੰਡੇ।
ਇਉਂ ਰੋਹ ਵਿਚ ਸਿਰੀਆਂ ਚਿਥਦੇ ਜਟ ਭੰਨਨ ਗੰਡੇ।
ਉਹ ਇੰਝ ਨਚਾਂਦਾ ਮੌਤ ਨੂੰ, ਬਾਂਦਰ ਜਿਉਂ ਡੰਡੇ।
ਉਹ ਕਹਿੰਦਾ ਜੇ ਨਾ ਮੁਗਲ ਮੈਂ, ਰਣ ਵਿਚੋਂ ਛੰਡੇ।
ਤਾਂ ਦੇਵੀ ਦਿਉਤੇ ਦੇਸ਼ ਦੇ, ਜਾਵਣਗੇ ਭੰਡੇ।
ਨਹੀਂ ਖ਼ਾਵਣ ਦੇਣੇ ਗੈਰ ਨੂੰ, ਮੈਂ ਹਲਵੇ ਮੰਡੇ।
ਮੈਂ ਸ਼ਹਿਣਾ ਕਢ ਕੇ ਹਿੰਦ ਦੇ, ਪੈਰਾਂ 'ਚੋਂ ਕੰਡੇ।

ਜਦ ਹੋ ਗਿਆ ਸਾਹਿਬ ਅਜੀਤ ਸਿੰਘ ਲੜ ਟੋਟੇ ਟੋਟੇ।
ਤਦ ਓਸੇ ਵਕਤ ਜੁਝਾਰ ਸਿੰਘ, ਕਸ ਲਏ ਲੰਗੋਟੇ।
ਤਦ ਏਦਾਂ ਕੀਤੀ ਬੇਨਤੀ, ਓਹਦੇ ਭਾਈ ਛੋਟੇ।
ਮੈਂ ਉਮਰੋਂ ਨਿਕਾ ਪਿਤਾ ਜੀ "ਮ ਮੇਰੇ ਮੋਟੇ।
ਮੈਂ ਪੂਰੇ ਕਰਨੇ ਲਹੂ ਨਾਲ ਭਾਰਤ ਦੇ ਤੋਟੇ।
ਮੇਰੇ ਰੋਹ ਵਿਚ ਡੌਲੇ ਨਚਦੇ, ਤੇ ਫਰਕਣ ਪੋਟੇ।

ਮੈਂ ਲਾਵਾਂ ਵਿਚ ਮੈਦਾਨ ਦੇ, ਤੇਗਾਂ ਦੇ ਘੋਟੇ।
ਸਭ ਸੋਧਾਂ ਵੈਰੀ ਹਿੰਦ ਦੇ, ਨੀਯਤ ਦੇ ਖੋਟੇ ।
ਮੈਂ ਜਾਣਾ ਹੈ ਰਣ ਭੂਮ ਵਿਚ, ਹੁਣ ਤੇਰੀ ਓਟੇ।
ਮੈਂ ਮੁਗਲ ਰਾਜ ਦੇ ਭਾਗ ਦੇ, ਫੜ ਡੋਬਾਂ ਲੋਟੇ।
ਮੈਂ ਖਾਂ ਬਘਿਆੜਾਂ ਵਾਂਗਰਾਂ, ਵੈਰੀ ਦੇ ਬੋਟੇ।
ਸ਼ੇਰਾਂ ਦੇ ਵਾਂਗੂੰ ਢਾਹ ਲਵਾਂ, ਕਾਬਲ ਦੇ ਝੋਟੇ।

ਤਦ ਨਗਮਾ ਮੂੰਹੋਂ ਸ਼ੁਕਰ ਦਾ, ਕਲਗੀਧਰ ਪੜ੍ਹਿਆ।
ਮੇਰਾ ਲਹੂ ਅਣਖੀਲਾ ਖੋਲਿਆ, ਭਾਰਤ ਲਈ ਲੜਿਆ।
ਝਟ ਥਾਪਨਾ ਲਾਇਆ ਕੰਡ ਤੇ, ਘੋੜੇ ਤੇ ਚੜ੍ਹਿਆ।
ਰੋਹ ਅੰਦਰ ਖੰਡਾ ਸੂਤ ਕੇ ਹਥ ਦੇ ਵਿਚ ਫੜਿਆ।
ਉਹ ਮਾਰ ਜੈਕਾਰੇ ਕੜਕਵੇਂ, ਰਣ ਅੰਦਰ ਵੜਿਆ।
ਉਹ ਕੂੰਜਾਂ ਵਾਲੀ ਡਾਰ ਤੇ, ਸਮ ਬਾਜਾਂ ਝੜਿਆ।
ਉਹਨੇ ਵਹਿਣ ਵਗਾਏ ਰਤ ਦੇ, ਲੈ ਝਈਆਂ ਲੜਿਆ।

ਤਕ ਏਦਾਂ ਨਿਕੇ ਬਾਲ ਨੂੰ, ਪਿਓ ਖੁਸ਼ੀ ਮਨਾਂਦਾ।
ਮੇਰਾ ਖੂੰਨ ਗੁਲਾਮੀ ਵਾਲੜੇ, ਪਿਆ ਦਾਗ ਉਡਾਂਦਾ।
ਉਹ ਵਧ ਵਧ ਕੇ ਵਿਚ ਸਾਥੀਆਂ, ਪਿਆ ਨੰਬਰ ਪਾਂਦਾ।
ਜਿਉਂ ਅਰਜਨ ਅੰਦਰ ਪਾਂਡਵਾਂ, ਹੋਏ ਸ਼ਾਨ ਦਖਾਂਦਾ।
ਉਹ ਏਦਾਂ ਢਾਹ ਢਾਹ ਸੂਰਮੇ, ਪਿਆ ਨਾਮ ਮਿਟਾਂਦਾ।
ਪਿਆ ਸਥਰ ਵੱਢ ਜਵਾਰ ਦੇ, ਜਟ ਭਰੀਆਂ ਪਾਂਦਾ।
ਉਹ ਏਦਾਂ ਲਹੂ ਦਾ ਧਰਤ ਨੂੰ, ਪਿਆ ਰੰਗ ਚੜ੍ਹਾਂਦਾ।
ਦਿਹੂੰ ਡੁਬੇ ਜਿਵੇਂ ਅਕਾਸ਼ ਨੂੰ, ਅਗ ਸੂਰਜ ਲਾਂਦਾ।

ਉਹ ਏਦਾਂ ਛਡ ਸ਼ੂਕਨੇ ਦਲ ਨੂੰ ਤੜਫਾਂਦਾ।
ਜਿਉਂ ਜੇਠ ਦਾ ਸੂਰਜ ਧਰਤ ਨੂੰ, ਚੜ੍ਹ ਲਾਂਬੂ ਲਾਂਦਾ।
ਇਉਂ ਜ਼ਖਮੀਂ ਉਹਦੀ ਤੇਗ਼ ਦਾ, ਲੁਛਦਾ ਮੁਰਝਾਂਦਾ।
ਜੰਸਾਰ ਬਰੇਤੀ ਨਿਕਲ ਜਿਉਂ, ਪਲਸੇਟੇ ਖਾਂਦਾ।
ਇਉਂ ਲਹੂਆਂ ਉਤੇ ਸੂਰਮੇ, ਉਹ ਤਾਰੀ ਜਾਂਦਾ।
ਜਿਉਂ ਲਹਿਰਾਂ ਤੇ ਮਗਰ ਮਛ, ਤਰ ਖੁਸ਼ੀ ਮਨਾਂਦਾ।

ਤਦ ਏਦਾਂ ਲੋਹੜੇ ਮਾਰਦਾ, ਗਾਜ਼ੀ ਦਲ ਸਾਰਾ।
ਟੁਟ ਇਕੋ ਵਾਰੀ ਪੈ ਗਿਆ, ਦੇ ਕੇ ਲਲਕਾਰਾ।
ਉਹਨਾਂ ਸ਼ੇਰ ਜੀਉਂਦਾ ਫੜਨ ਨੂੰ, ਟਿਲ ਲਾਯਾ ਭਾਰਾ।
ਪਰ ਹਥ ਨਾ ਆਯਾ ਕਿਸੇ ਦੇ, ਅਣਖੀਲਾ ਪਾਰਾ।
ਔਹ ਰਣ ਦੇ ਅੰਦਰ ਵਹਿ ਤੁਰੀ, ਰੱਤ ਦੀ ਧਾਰਾ।
ਹੋ ਟੋਟੇ ਟੋਟੇ ਡਿਗ ਪਿਆ, ਦਸਮੇਸ਼ ਦੁਲਾਰਾ।
ਉਹ ਦੇਸ਼ ਦੇ ਢਹਿੰਦੇ ਮਹਿਲ ਦਾ, ਬਣ ਗਿਆ ਸਹਾਰਾ।
ਉਹ ਪੱਕਾ ਖੂਬ ਬਣਾ ਗਿਆ, ਲਾ ਮਿਝ ਦਾ ਗਾਰਾ।



( ਸੂਬੇ ਦੇ ਦਰਬਾਰ ਵਿਚ )

## ਛੋਟੇ ਸਾਬਿਜ਼ਾਦੇ

ਹਾਂ ਉਮਰੋਂ ਭਾਵੇਂ ਸੂਬਿਆ, ਅਸੀ ਬਾਲ ਅੰਞਾਣੇ।
ਅਸੀਂ ਸ਼ੇਰ ਬਬਰ ਦੇ ਪੁਤ ਹਾਂ, ਇਸ ਲਈ ਜਰਵਾਣੇ।
ਹੁਣ ਕਰ ਲੈ ਭਾਵੇਂ ਅਸਾਂ ਤੇ ਮਨ ਆਏ ਭਾਣੇ।
ਨਹੀਂ ਅੰਮ੍ਰਿਤਧਾਰੀ ਜਾਨਦੇ, ਦੁਖ ਵਿਚ ਘਬਰਾਣੇ।
ਤੂੰ ਪਾ ਲੈ ਮੋਛੇ ਅਸਾਂ ਦੇ ਜੋ ਨੀ ਹੁਣ ਪਾਣੇ।
ਭਾਵੇਂ ਭਠੀ ਵਿਚ ਭੁੰਨ ਦੇ, ਸਾਨੂੰ ਵਾਂਗਰ ਦਾਣੇ।
ਸਾਨੂੰ ਦਿਸੇ ਗੋਲੀ ਗਨ ਦੀ, ਤੇਰੀ ਵਾਂਗ ਮਖਾਣੇ।
ਅਸਾਂ ਕਰਨਾ ਮੁਲਕ ਅਜ਼ਾਦ ਹੁਣ, ਦੁਣ ਦੁਸ਼ਟ ਮੁਕਾਣੇ।
ਅਸਾਂ ਖੂੰਨ ਨਾਲ ਰੰਗ ਦੇਸ਼ ਨੂੰ ਕੋਈ ਨਵੇਂ ਚੜ੍ਹਾਣੇ।
ਅਸਾਂ ਪਰਬਤ ਜੇਡੇ ਭਾਰ ਨੇ ਤਲੀਆਂ ਤੇ ਚਾਣੇ।
ਏਥੇ ਹਿਨਕਣੇ ਘੋੜੇ ਸਿੰਘ ਦੇ ਤੁਰ ਮੂਜੀ ਜਾਣੇ।
ਅਸਾਂ ਚਿਨਕੇ ਹਡੀਆਂ ਪੰਥ ਦੇ, ਹੁਣ ਮਹਿਲ ਬਨਾਣੇ।
ਖਾ ਖਾ ਸਟਾਂ ਪੂਰਨੇ, ਅਸਾਂ ਵਤਨ ਲਈ ਪਾਣੇ।
ਤੂੰ ਭਾਵੇਂ ਸਾਨੂੰ ਚੀਰਦੇ, ਧਰ ਸਿਰ ਤੇ ਆਰਾ।
ਅਸਾਂ ਮੌਤ ਦਾ ਤਖਤਾ ਸੂਬਿਆ, ਜਾਤਾ ਹੈ ਖਾਟਾ।
ਤੁਸੀਂ ਮੇਟ ਨਾ ਸਾਨੂੰ ਸਕਦੇ, ਲਾ ਬੈਠੇ ਓ ਚਾਰਾ।

ਤੇ ਰਹੂਗਾ ਏਥੇ ਖੜਕਦਾ, ਦਸਮੇਸ਼ ਨ.ਗਾਰਾ।
ਹਥ ਚੁਕਿਆ ਤੁਸਾਂ ਨੇ ਜ਼ੁਲਮ ਤੇ, ਫੜ ਖੋਟਾ ਕਾਰਾ।
ਤੇ ਸਾਨੂੰ ਇਕ ਅਕਾਲ ਦਾ, ਹੈ ਸਿਰਫ ਸਹਾਰਾ।
ਤੁਸਾਂ ਫਰਜ਼ੀ ਮਜ਼੍ਹਬ ਬਣਾ ਲਿਆ, ਚੁਕ ਜ਼ਬਰ ਕਟਾਰਾ।
ਸਾਡੀ ਸਾਬਤ ਸੂਰਤ ਰਬ ਦੀ, ਸਿਰ ਤੇ ਦਸਤਾਰਾ।
ਅਸਾਂ ਗੰਜਾ ਕਾਣਾ ਹੂੰਵਣਾ, ਫੜ ਤੇ.ਗ ਬੁਹਾਰਾ।
ਹੁਣ ਵਹਿਣੀ ਵਿਚ ਪੰਜਾਬ ਦੇ, ਅੰਮ੍ਰਿਤ ਦੀ ਧਾਰਾ।
ਇਉਂ ਉਤਰ ਸੁਣ ਮੂੰਹ ਤੋੜਵੇਂ ਸੂਬਾ ਹਤਿਆਰਾ।
ਪੈਰਾਂ ਤਕ ਕੋਲੇ ਹੋ ਗਿਆ, ਸੜ ਰੋਹ ਵਿਚ ਸਾਰਾ।
ਆਹ ਤ੍ਰਿਖੀਆਂ ਸੂਲਾਂ ਜੰਮਦੀਆਂ, ਉਫ ਬੋਲ ਕਰਾਰਾ।
ਜੋ ਹੋ ਗਈਆਂ ਪਲ ਵਡੀਆਂ ਦੁਖ ਦੇਸਨ ਭਾਰਾ।
ਝਟ ਸਦ ਕੇ ਕੋਲ ਜਲਾਦ ਨੂੰ, ਇੰਵ ਹੁਕਮ ਉਚਾਰਾ।
ਵਿਚ ਨੀਂਹ ਦੇ ਜੋੜਾ ਚਿਣ ਦਿਉ, ਲਾ ਇਟਾਂ ਗਾਰਾ।

ਬਸ ਉਸੇ ਵਕਤ ਜਲਾਦ ਨੇ, ਦੂੰਹਾਂ ਨੂੰ ਫੜ ਕੇ।
ਗੰਗੂ ਤੇ ਸੁਚਾ ਨੰਦ ਦੀਆਂ, ਚੁਕਾਂ ਤੇ ਚੜ੍ਹ ਕੇ।
ਵਿਚ ਕੰਧ ਦੇ ਚਿਣਿਆ ਰਾਜ ਨੇ, ਬਾਂਹ ਲਤਾਂ ਘੜ ਕੇ।
ਜਦ ਸੁਣਿਆਂ ਗੁਜਰੀ ਮਾਤ ਨੇ, ਇਹ ਸਾਕਾ ਦੜ ਕੇ।
ਉਹਦਾ ਭੌਰ ਸਰੀਰ ਛਡ ਗਿਆ, ਗੁਰ ਮੰਤਰ ਪੜ੍ਹ ਕੇ।
ਇਕ ਝਟਕਾ ਆਇਅ ਕਹਿਰ ਦਾ, ਕੰਧ ਡਿਗੀ ਝੜ ਕੇ।
ਫਿਰ ਟੋਡਰ ਮਲ ਦੀਵਾਨ ਨੇ ਸਸਕਾਰੇ ਖੜ ਕੇ।



## ਦਸਮੇਸ਼ ਪਰਤੱਗਿਆ

ਖੰਡਾ ਦੁਧਾਰਾ ਸੂਤ ਕੇ,
ਉਠ ਤਖਤ ਤੋਂ ਇਉਂ ਦਸਿਆ।
ਰਹਿ ਸਕਦੀ ਨਹੀਂ ਹਿੰਦ ਤੇ,
ਹੁਣ ਕੂੜ ਵਾਲੀ ਮਸਿਆ।

ਤੇ ਹਿੰਦੀਆਂ ਦੇ ਹੁਣ ਝੰਡੇ
ਉਚੇ ਝੁਲਾਏ ਜਾਣਗੇ।
ਸਦੀਆਂ ਦੇ ਸੁਤੇ ਸ਼ੇਰ ਜੋ,
ਹੁਣ ਤਾਂ ਜਗਾਏ ਜਾਣਗੇ।

ਅਕਸੀਰ ਇਕ ਆਂਦੀ ਏ ਮੈਂ,
ਮੁਰਦੇ ਜਵਾਲਣ ਵਾਲੜੀ।
ਨੈਣਾਂ ਦੇ ਵਿਚੋਂ ਬੀਰਤਾ ਦੀ,
ਅਗ ਉਛਾਲਣ ਵਾਲੜੀ।

'ਤੇਗ' ਬਾਪੂ ਦਾ ਤਾਂ ਹੀ,
ਲਹੂ ਚਵਾਇਆ ਗਿਆ ਏ।
ਜ਼ੁਲਮ ਵਾਲੇ ਬਿਰਛ ਦੀ,
ਜੜ੍ਹ ਨੂੰ ਹਲਾਇਆ ਗਿਆ ਏ।

ਕਢ ਦੇਸ਼ ਵਿਚੋਂ ਪਾਪ ਨੂੰ,
ਲੈਣਾ ਏਂ ਮੈਂ ਸਾਹ ਸੁਖ ਦਾ।
ਕੰਡਾ ਚੁਭੇ ਮਜ਼ਲੂਮ ਨੂੰ,
ਮੇਰਾ ਕਲੇਜਾ ਧੁਖਦਾ।

ਆਹ ਬੰਦਿਆਂ ਦੀ ਬੇ-ਪਤੀ,,
ਮੈਥੋਂ ਨਹੀਂ ਵੇਖੀ ਜਾਂਵਦੀ।
ਹੈ ਨਾਚ ਨੰਗੇ ਵੇਖ ਕੇ,
ਮੇਰੀ ਆਤਮਾਂ ਸ਼ਰਮਾਂਵਦੀ।

ਹੁਣ ਜੋਧਿਆਂ ਦੇ ਖ਼ੂਨ ਨੇ,
ਬਾਹਾਂ ਦੇ ਅੰਦਰ ਖੋਲਨੇ।
ਇਥੋਂ ਖਿਜ਼ਾਂ ਹੁਨ ਜਾਏਗੀ।
ਹੁਣ ਬਾਗ਼ ਬੂਟੇ ਮੌਲਣੇ।

ਚਿੜੀਆਂ ਨੂੰ ਦੇ ਦੇ ਬਰਕਤਾਂ,
ਬਾਜ਼ਾਂ ਨੂੰ ਹੁਣ ਮੈਂ ਮਾਰਨਾ।
ਸ਼ੇਰਾਂ ਦੀਆਂ ਕੰਡਾਂ ਲਾਨ ਲਈ,
ਗਿਦੜਾਂ ਨੂੰ ਮੈਂ ਲਲਕਾਰਨਾ।

ਨਾਲ ਲਖਾਂ ਦੇ ਜਦੋਂ,
ਇਕ ਇਕ ਨੂੰ ਲੜਾਵਾਂਗਾ ਮੈਂ।
ਨਾਮ ਗੋਬਿੰਦ ਸਿੰਘ ਅਪਣਾ,
ਤਦ ਹੀ ਅਖਵਾਵਾਂਗਾ ਮੈਂ।

ਹੁਣ ਮਹਿਲ ਖਾਲਸਾ ਪੰਥ ਦਾ,
ਉਚਾ ਬਨਾਣਾ ਏ ਅਸਾਂ।
ਸੁਰਖੀ ਦੀ ਥਾਂ ਰੰਗ ਖੂਨ ਦਾ,
ਇਸ ਤੇ ਚੜ੍ਹਾਣਾ ਏਂ ਅਸਾਂ।

ਕੋਈ ਨੇਜ਼ਿਆਂ ਤੇ ਚੜ੍ਹੇਗਾ,
ਕੋਈ ਨਾਲ ਆਰੇ ਚਿਰੇਗਾ।
ਅਗਾਂ ਦੇ ਮਘਦੇ ਢੇਰ ਤੇ,
ਕੋਈ ਨਗਨ ਪੈਰੀ ਫਿਰੇਗਾ।

ਦੇਗਾਂ 'ਚ ਕੋਈ ਕੜ੍ਹੇਗਾ,
ਲੋਹਾਂ ਤੇ ਕੋਈ ਬਹੇਗਾ।
ਬਝ ਨਾਲ ਜੰਡਾਂ ਸੜੇਗਾ,
ਖੋਪਰ ਸਿਰਾਂ ਤੋਂ ਲਹੇਗਾ।

ਸੀਨੇ 'ਚ ਖਾ ਖਾ ਗੋਲੀਆਂ,
ਅਗੇ ਈ ਰਖਸਨ ਪੈਰ ਨੂੰ।
ਨਾ ਪੈਰ ਅਪਨੇ ਘਰ ਦੇ ਵਿਚ,
ਸਿੰਘ ਧਰਨ ਦੇਸੀ ਗੈਰ ਨੂੰ।

ਫਟੜਾਂ ਦੇ ਲਈ ਮਲ੍ਹਮ ਹਾਂ,
ਮੈਂ ਵੀਰ ਖਾਤਰ ਵੀਰ ਹਾਂ।
ਸੇਵਕ ਦੇ ਸਿਰ ਦਾ ਛਤਰ ਹਾਂ,
ਦੁਸ਼ਮਣ ਲਈ ਤਿਖਾ ਤੀਰ ਹਾਂ।

ਈਸਾ ਦਾ ਬੇਟਾ ਹਾਂ ਮੈਂ,
ਚਾਹਵਾਂ ਜੋ ਕਰ ਸਕਦਾ ਹਾਂ ਮੈਂ।
ਤਖਤਾ ਜ਼ਿਮੀ ਅਸਮਾਨ ਦਾ,
ਉਲਟਾ ਕੇ ਧਰ ਸਕਦਾ ਹਾਂ ਮੈਂ।

ਪਰ ਹਿੰਦੀਆਂ ਨੂੰ ਆਪਣੇ,
ਪੈਰਾਂ ਤੇ ਮੈਂ ਖਲਿਹਾਰਨਾ।
ਤੇ ਦਸਣਾ 'ਅਨੰਦ' ਤਨ ਮਨ,
ਵਤਨ ਉਤੋਂ ਵਾਰਨਾ।



# ਚਾਲੀ ਮੁਕਤੇ

ਸ੍ਰੀ ਅਨੰਦ ਪੁਰ ਉਤੇ ਜਿਸ ਦਮ,
ਟੁਟ ਪਏ ਸ਼ਾਹੀ ਜਰਵਾਣੇ।
ਤੋਪਾਂ ਦੇ ਮੂੰਹ ਭੱਠੀਆਂ ਬਣ ਗਏ,
ਬੰਦੇ ਰੱਬ ਦੇ ਬਣ ਗਏ ਦਾਣੇਂ।

ਵਗਨ ਲਗੇ ਵਹਿਣ ਲਹੂ ਦੇ,
ਵਰਤਣ ਲਗੇ ਕਹਿਰੀ ਭਾਣੇ।
ਕੁਝ ਲੜ ਲੜ ਰਣ ਅੰਦਰ ਮਰ ਗਏ,
ਮਰਨ ਲਗੇ ਕੁਝ ਭੁਖੇ ਭਾਣੇ।

ਛੀ ਮਾਂਹ ਗੁਜਰੇ ਫੌਜ ਗੁਰਾਂ ਦੀ,
ਘੂਰੀ ਵਿਚ ਕਿਲ੍ਹੇ ਦੇ ਘੇਰੇ।
ਨਾਲ ਭੁਖਾਂ ਦੇ ਸੁਕੇ ਪਿੰਜਰ,
ਛੁਟੀਆਂ ਤੇਗਾਂ ਟੁਟੇ ਜ਼ੋਰੇ।

ਲਗੇ ਕਰਨ ਪਿਆਰੀਆਂ ਜਾਨਾਂ,
ਹੋਵਨ ਵਾਲੇ ਬੌਰੇ ਬੇਰੇ।
ਸਿਖ ਮਝੈਲ ਬੇ-ਦਾਵਾ ਦੇ ਗਏ,
'ਸਿਖ ਨਹੀਂ ਅਸੀਂ ਅੱਜ ਤੋਂ ਤੇਰੇ'।

ਏਦਾਂ ਦਾ ਬੇ-ਦਾਵਾ ਲਿਖ ਕੇ,
ਨਿਕਲ ਤੁਰੇ ਬੇ-ਮੁਖ ਮੂੰਹ ਕਾਲੇ।
ਆਨ ਸਾਰੇ ਘਰਾਂ ਵਿਚ ਪੁਜੇ,
ਕਰ ਕਰ ਕੇ ਹੀਲੇ ਉਪਰਾਲੇ।

ਪੁਛਣ ਲਗੀਆਂ ਬਹਿ ਸੁਵਾਣੀਆਂ,
ਕਲਗੀਧਰ ਦੇ ਹਾਲੇ ਚਾਲੇ।
ਸ਼ਰਮ ਨਾਲ ਸਿਰ ਨੀਵੇਂ ਹੋ ਗਏ,
ਵਜ ਗਏ ਮੂੰਹਾਂ ਨੂੰ ਤਾਲੇ।

ਵੇਖ ਖਾਮੋਸ਼ ਸਿੰਘਾਂ ਨੂੰ ਆਖਣ,
ਕੀਹ ਕੋਈ ਚੰਨ ਦੜ੍ਹਾ ਤੇ ਨਹੀਂ ਆਏ?
ਹੈ! ਕੀਹ! ਕਲਗੀਧਰ ਨੂੰ ਕਿਧਰੇ,
ਦੁਸ਼ਮਨਾਂ ਹਥ ਫੜਾ ਤੇ ਨਹੀਂ ਆਏ?

ਮਾਝੇ ਵਾਲੀ ਸ਼ਾਨ ਨੂੰ ਕਿਧਰੇ,
ਕੀਹ ਕੋਈ ਵਟਾ ਲਾ ਤੇ ਨਹੀਂ ਆਏ?
ਸ਼ੇਰਨੀਆਂ ਦੇ ਸ਼ੀਰ ਦੇ ਅੰਦਰ,
ਕਿਧਰੇ ਜ਼ਹਿਰ ਮਲਾ ਤੇ ਨਹੀਂ ਆਏ?

ਮਾਰ ਭੁਬਾਂ ਇਉਂ ਬੇ-ਮੁਖ ਬੋਲੇ,
ਮਾਰ ਗਿਆ ਸਾਨੂੰ ਭੁਖ ਦਾ ਹਾਵਾ!
ਵਿਚ ਅਨੰਦ ਪੁਰ ਫਟਿਆ ਹੋਇਆ,
ਹੈ ਇਸ ਵੇਲੇ ਅਗ ਦਾ ਲਾਵਾ!

ਸੜ ਰਹੇ ਨੇ ਸਿਖ ਖਿੰਗਰਾਂ ਵਾਂਗੂੰ,
ਚੜ੍ਹਿਆ ਹੋਇਆ ਜ਼ੁਲਮ ਦਾ ਆਵਾ।
ਅਜ ਤੋਂ ਸਿਖ ਅਸੀਂ ਨਹੀਂ ਤੇਰੇ,
ਦੇ ਆਏ ਇਉਂ ਲਿਖ ਬੇ-ਦਾਵਾ।

ਪਿਟਣ ਲਗੀਆਂ ਮਾਰ ਦੁਹੱਬੜਾਂ,
ਹਾਏ ਹਾਏ ਭਾਗ ਤੁਹਾਡੇ ਖੋਟੇ।
ਕਿਉਂ ਨਹੀਂ ਉਸ ਦੀਆਂ ਅਖੀਆਂ ਸਾਹਵੇਂ,
ਹੋ ਗਏ ਲੜ ਕੇ ਟੋਟੇ ਟੋਟੇ।

ਮਾਝੇ ਵਾਲੀ ਸ਼ਾਨ ਕਪੁਤਰੋ,
ਡੋਬ ਆਏ ਹੋ ਸ਼ਰਮ ਦੇ ਲੋਟੇ।
ਕਿਉਂ ਨਹੀਂ ਵਿਚ ਬਿਆਸਾ ਡੁਬ ਕੇ,
ਮਰ ਗਏ ਜਾਨ ਬਚਾਊ ਝੋਟੇ।

ਲਾਹ ਦੇਵੋ ਦਸਤਾਰਾਂ ਸਾਨੂੰ,
ਲੌ ਪਾ ਲੌ ਗਲ ਸਾਡੇ ਲੀੜੇ।
ਕਤੋ ਚਰਖੇ ਅੰਦਰ ਵੜ ਕੇ,
ਪਾ ਲੌ ਵੰਗਾਂ ਡਾਹ ਲੌ ਪੀਹੜੇ।

ਜੂੜੇ ਖੋਹਲ ਕਰ ਲੌ ਗੁਤਾਂ,
ਬਣ ਗਏ ਓ ਲਾਲਚ ਦੇ ਕੀੜੇ।
ਦੇਹੋ ਤੇਗਾਂ ਅਸੀਂ ਰਣ ਨੂੰ ਜਾਈਏ,
ਖਾ ਖਾ ਕੇ ਪਾਨਾਂ ਦੇ ਬੀੜੇ।

ਵਿਚ ਮੁਸੀਬਤ ਕਲਗੀਧਰ ਨੂੰ,
ਆ ਗਏ ਓ ਛਡ ਕੇ ਸ਼ੈਤਾਨੋ।
ਪਾ ਸਲਵਾਰਾਂ ਪਥੋ ਗੋਹਾ,
ਬਣ ਕੇ ਰੰਨਾਂ ਬਵ੍ਹੇ ਹੈਵਾਨੋ।

ਡੁਬ ਮਰੋ ਕਿਤੇ ਨਕ ਡੋਬ ਕੇ,
ਕੀਹ ਲੈਣਾ ਜੇ ਏਸ ਜਹਾਨੋ।
ਸੜ ਜਾਵਣ 'ਨਮਰੂਦ' ਨਿਕਰਮੇ,
ਸ਼ਾਹਲਾ ਸੁਟ ਸੂਰਜ ਅਸਮਾਨੋਂ।

ਏਦਾਂ ਤਹਾਨੇ ਬੇ-ਮੁਖਾਂ ਨੂੰ,
ਮਾਰਨ ਉਹ ਅਣਖੀਲੀਆਂ ਨਾਰਾਂ।
ਤੁਰ ਪਈਆਂ ਇਕ ਜਥਾ ਬਣਾ ਕੇ,
ਧੂਹ ਕੇ ਹਥਾਂ ਵਿਚ ਕਟਾਰਾਂ।

ਚਰਨੀ ਡਿਗ ਬੇ-ਕਰਮੇਂ ਕਹਿੰਦੇ,
ਬਖਸ਼ੋ ਜੀ ਗਲਤੀ ਇਕ ਵਾਰਾਂ।
ਕੀਕਨ ਬਖਸ਼ਨ ਕਲਗੀਧਰ ਜੀ,
ਪਾਪ ਜੋ ਕੀਤਾ ਅਸਾਂ ਗਦਾਰਾਂ।

ਕਖੋਂ ਹੌਲੇ ਹੋ ਗਏ ਬੇ-ਮੁਖ,
ਰੋਟੀ ਭੀ ਨਾ ਕਿਸੇ ਖਵਾਈ।
ਪਿਛਲੀ ਪੈਰੀਂ ਪਿਛਾਂ ਨੂੰ ਪਰਤੇ,
ਵਲ ਮਾਲਵੇ ਕੀਤੀ ਧਾਈ।

ਇਸ ਜੀਵਨ ਤੋਂ ਮਰਨਾ ਚੰਗਾ,
ਦੂਰ ਦੂਰ ਸਾਨੂੰ ਕਰੇ ਲੁਕਾਈ।
ਇਸ ਟੋਲੇ ਦੇ ਆਗੂ ਬਣ ਗਏ,
'ਮਹਾਂ ਸਿੰਘ' ਤੇ 'ਭਾਗੋ ਮਾਈ'।

ਓਧਰ ਸਚੇ ਸਤਿਗੁਰ ਪੂਰੇ,
ਛਡ ਅਨੰਦ ਪੁਰ ਕਿਲ੍ਹਾ ਪਿਆਰਾ।
ਸਰਸਾ ਵਿਚ ਰੁੜ੍ਹਾ ਕੇ ਸਭ ਕੁਝ,
ਤਕ ਚਮਕੌਰ ਦਾ ਖ਼ੂਨੀ ਕਾਰਾ।

ਵਿਚ ਸਰਹੰਦ ਦੇ ਸਿਖੀ ਵਾਲਾ,
ਮਹਿਲ ਬਣਾ ਕੇ ਉਚਾ ਸਾਰਾ।
ਜੈਤੋ ਦੀ ਜੂਹ ਅੰਦਰ ਜਾ ਕੇ,
ਸੂਤ ਲਿਆ ਮੁੜ ਕੇ ਦੁਧਾਰਾ।

ਸ਼ਾਹ ਅਸਵਾਰ ਫੜਨ ਦੀ ਖ਼ਾਤਰ,
ਸੀ ਸਰਹੰਦੋਂ ਫੌਜਾਂ ਚੜ੍ਹੀਆਂ।
ਮਾਲਵੇ ਦੀ ਜੂਹ ਉਪਰ ਵਸਣ,
ਲਗੀਆਂ ਅਗ ਲਹੂ ਦੀਆਂ ਝੜੀਆਂ।

ਜੇਠ ਮਹੀਨਾ ਆ ਗਿਆ ਸਿਰ ਤੇ,
ਵੱਗਣ ਲੋਆਂ ਬਲੀਆਂ ਸੜੀਆਂ।
ਜਲ ਦੀ ਢਾਬ ਸਿੰਘਾਂ ਨੇ ਰੋਕੀ,
ਸ਼ਾਹੀ ਫੌਜਾਂ ਪਿਆਸੀਆਂ ਖੜੀਆਂ।

ਲਭਦੇ ਲਭਦੇ ਇਥੇ ਈ ਆ ਗਏ,
ਇਹ ਸਭ ਵਿਗੜੇ ਕਾਜਾਂ ਵਾਲੇ।
ਝਾੜਾਂ ਤੇ ਈ ਪਾ ਕੇ ਲੀੜੇ,
ਲਗੇ ਲੜਨ ਮੁਥਾਜਾਂ ਵਾਲੇ।

ਐਸੀ ਈਦ ਮਨਾਈ ਸ਼ੇਰਾਂ,
ਲਗੇ ਨਿਉਨ ਨਮਾਜਾਂ ਵਾਲੇ।
ਉਚੀ ਟਿਬੀ ਉਤੇ ਬੈਠੇ,
ਵੇਖ ਰਹੇ ਸਨ ਬਾਜਾਂ ਵਾਲੇ।

ਐਸੀ ਅੱਗ ਹਸ਼ਰ ਤੋਂ ਬਰਸੀ,
ਨਸ ਗਏ ਜਰਵਾਣੇ ਸ਼ਾਹੀ।
ਪੀ ਗਏ ਜਾਮ ਸ਼ਹਾਦਤ ਵਾਲੇ,
ਇਹ ਭੀ ਸਭ ਬਾਹੀ ਦੀ ਬਾਹੀ।

ਵਾਰ ਗਏ ਹਸ ਜਾਨ ਸ਼ਮਾਂ ਤੇ,
ਸਭ ਪਰਵਾਨੇ ਅਣਖ ਦੇ ਗਾਹੀ।
ਸੁਤੇ ਕੱਢ ਬੁਖਾਰ ਦਿਲਾਂ ਦੇ,
ਕੁਝ ਪਏ ਝਾਕਨ ਦੀਦ ਇਲਾਹੀ।

ਮਹਾਂ ਸਿੰਘ ਤੇ ਮਾਈ ਭਾਗੋ,
ਸਹਿਕ ਰਹੇ ਮੈਦਾਨ ਵਿਚਾਲੀ।
ਐਸੀ ਖਿਚ ਪਿਆਰੇ ਨੇ ਮਾਰੀ,
ਆ ਗਈ ਸ਼ਕਤੀ ਬਾਜਾਂ ਵਾਲੀ।

ਪੂੰਝਣ ਮੂੰਹ ਆਖਣ ਏਹ ਲਹੂ ਨਹੀਂ,
ਬੀਰਤਾ ਦੀ ਏਹ ਮਘਦੀ ਲਾਲ਼ੀ।
ਕੌਣ ਆਖਦਾ ਹੈ ਏਹ ਬੇ-ਮੁਖ,
ਏਹ ਨੇ ਮੇਰੇ ਮੁਕਤੇ ਚਾਲੀ।

'ਮਹਾਂ ਸਿੰਘ' ਤੇ 'ਭਾਗੋ' ਤਾਈਂ,
ਫਿਰ ਗੋਦੀ ਦੇ ਵਿਚ ਲਟਾ ਕੇ।
ਜ਼ਖਮੀ ਲੇਲਿਆਂ ਵਾਂਗਰ ਲੁਛਦੇ,
ਮੂੰਹਾਂ ਵਿਚ ਕੁਝ ਪਾਣੀ ਪਾ ਕੇ।

ਕਹਿੰਦੇ ਕੀਹ ਹੈ ਮੰਗ ਤੁਹਾਡੀ,
ਜੋ ਮੰਗੋ ਮੈਂ ਦਿਆਂ ਲਿਆ ਕੇ।
ਧੋਤੇ ਦਾਗ਼ ਗਦਾਰੀ ਵਾਲੇ,
ਲਹੂਆਂ ਵਾਲੇ ਵਹਿਣ ਵਗਾ ਕੇ।

ਮਹਾਂ ਸਿੰਘ ਤੇ ਭਾਗੋ ਨੇ ਫਿਰ,
ਰੋ ਰੋ ਏਦਾਂ ਆਖ ਸੁਣਾਇਆ।
ਨਹੀਂ ਚਾਹੀਦੀ ਮੁਕਤੀ ਸਾਨੂੰ,
ਨਹੀਂ ਚਾਹੀਦੀ ਜ਼ਿੰਦਗੀ ਮਾਇਆ।

ਮਾਝੇ ਵਾਲੀ ਸ਼ਾਨ ਦੇ ਤਾਈਂ,
ਵੱਟਾ ਹੈ ਜੋ ਅਸਾਂ ਲਗਾਇਆ।
ਦੇਵੋ ਪਾੜ ਬੇ-ਦਾਵਾ ਸਾਡਾ,
ਜੋ 'ਅਨੰਦ ਪੁਰ' ਅਸਾਂ ਲਖਾਇਆ।

ਹਸੇ ਸੁਣ ਕੇ ਬਾਜਾਂ ਵਾਲੇ,
ਜੇਬੋਂ ਕਢ ਬੇ-ਦਾਵਾ ਲੀਤਾ।
'ਭਾਗੋ' ਤੇ ਮਹਾਂ ਸਿੰਘ' ਦੇ ਸਾਹਵੇਂ,
ਪਾੜ ਕੇ ਪੁਰਜ਼ਾ ਪੁਰਜ਼ਾ ਕੀਤਾ।

ਧੰਨ ਧੰਨ ਸਿਖੀ ਧੰਨ ਧੰਨ ਸਿਖੀ,
ਕਹਿ ਪਾਟੇ ਲੰਗਾਰ ਨੂੰ ਸੀਤਾ।
'ਮਾਝਾ-ਮੇਰਾ' 'ਮੈਂ-ਮਾਝੇ' ਦਾ,
ਪੜ੍ਹਸੀ ਦੁਨੀਆਂ ਸਿਦਕ ਦੀ ਗੀਤਾ।

ਸਭ ਦੇ ਸਿਰ ਤੇ ਫੇਰੀ ਜਾਂਦੇ,
ਉਠ ਉਠ ਹੱਥ ਇਉਂ ਵਾਰੋ ਵਾਰੀ।
ਐ ਤੇ ਮੇਰਾ ਹੈ ਸਵਾ ਲਖੀਆ,
ਔਹ ਹੈ ਮੇਰਾ ਪੰਜ ਹਜ਼ਾਰੀ।

ਸਿਦਕ ਤੁਹਾਡੇ ਦੇ 'ਸਰ' ਅੰਦਰ,
ਕਾਇਰ ਭੀ ਬੁਕਨ ਲਾ ਲਾ ਤਾਰੀ।
ਸੂਰਜ ਚੰਦ, 'ਅਨੰਦ' ਜਦ ਤੀਕਰ,
ਕੈਮ ਰਹੂ ਤੁਹਾਡੀ ਸਰਦਾਰੀ।



# ਵਾਰ—ਬੰਦਾ ਸਿੰਘ ਬਹਾਦਰ

ਚੜ੍ਹਿਆ 'ਬੰਦਾ' ਦਖਣੋਂ, ਚੁਕ ਪੀਲਾ ਝੰਡਾ ।
ਗੁਰਾਂ ਬਖਸ਼ੇ ਉਹਨੂੰ ਪੰਜ ਤੀਰ, ਤੇ ਹਥ ਦਾ ਖੰਡਾ ।
ਉਹਨੇ ਕੀਤਾ ਸਿੰਘਾ ਨਾਲ ਆ, ਇਹ ਪਾਸ ਏਜੰਡਾ ।
ਮੈਂ ਪਹਿਲੇ ਹਥ ਸਰਹੰਦ ਦਾ, ਕਢਣਾ ਏਂ ਕੰਡਾ ।
ਮੈਂ ਭੰਨਾਂ ਸੀਸ 'ਵਜੀਦ' ਦਾ, ਜਿਉਂ ਗੰਦਾ ਅੰਡਾ ।
ਜੋ ਖਾਂਦੇ ਨਿਤ ਪੰਜਾਬ ਵਿਚ, ਆ ਹਲਵਾ ਮੰਡਾ ।
ਮੈਂ ਕਾਬਲ ਵਲ ਉਹਨਾਂ ਦਾ, ਹਿਕ ਦਿਆਂ ਤਰੰਡਾ ।
ਮੈਂ ਫੇਰਾਂ ਖਾਨ ਵਜੀਦ ਨੂੰ, ਜਦ ਤਕਨਾ ਡੰਡਾ ।
ਮੇਰੇ ਦਿਲ ਵਿਚ ਭਾਂਬੜ ਮੱਚਦਾ, ਨਹੀਂ ਹੋਣਾ ਠੰਡਾ ।

ਤਥਾ

ਕਰ ਪਹਿਲ 'ਸਢੌਰਾ' ਸਾੜਿਆ, ਤੇ ਨਾਲ 'ਸਮਾਣਾ' ।
ਕਰ ਕਹਿਰ ਦਾ ਹੱਲਾ ਸਾਂਭਿਆ, ਉਸ ਇਉਂ ਜਰਵਾਨਾ ।
ਜਿਉਂ ਭਠਿਆਰਾ ਫੱਠ ਵਿਚ, ਰੜ ਭੁੰਨਦਾ ਧਾਣਾ ।
ਉਹਨੇ ਕੀਤਾ ਏਦਾਂ ਡੱਕਰੇ, 'ਉਸਮਾਨ' ਮਤਾਣਾ'
ਜਿਉਂ ਤੋਤਾ ਸੁਟੇ ਪਾੜ ਪਾੜ, ਅੰਬਾਂ ਦਾ ਦਾਣਾ ।
ਉਹਨੇ ਉਠਦੇ ਈ ਬਲ ਮੁਗ਼ਲ ਦਾ, ਭੰਨ ਕੀਤਾ ਕਾਣਾ ।
ਪੁਟ ਪੁਟ ਕਬਰਾਂ 'ਚੋਂ ਫੂਕਿਆ, ਸੱਜਦਾਂ ਦਾ ਢਾਣਾ ।

ਉਹਨੇ ਏਦਾਂ ਖਾਧਾ ਪਕੜ ਕੇ, 'ਮੂੰਹ' ਜ਼ੋਰਾ ਢਾਣਾ।
ਜਿਉਂ ਬਾਲਕ ਨਾਲ ਸੁਆਦ ਦੇ, ਪਿਆ ਖਾਏ ਮਖਾਣਾ।
ਇਉਂ ਜ਼ੁਲਮ ਨਿਆਂ ਵਿਚ ਬਦਲਿਆ, ਕਰ ਜ਼ੋਰ ਧਿੰਗਾਣਾ।
ਜਿਉਂ ਸਜੀ ਕੋਈ ਬਨਾਂਵਦਾ, ਲੂਹ ਲੂਹ ਕੇ ਲਾਣਾ।
ਉਹਨੇ ਪਾਪਾਂ ਦਾ ਫਲ ਦਸਿਆ, ਇੰਞ ਪੈਂਦਾ ਖਾਣਾ।

## ਸਰਹੰਦ ਨੂੰ ਚਿੱਠੀ

ਫਿਰ ਚਿੱਠੀ ਲਿਖ ਸਰਹੰਦ ਨੂੰ, ਬੰਦੇ ਨੇ ਪਾਈ।
ਓ ਜਾਗ ਜਵਾਨਾ ਸੁਤਿਆ, ਹੁਣ ਵਾਰੀ ਆਈ।
ਤੂੰ ਸਦ ਲੈ ਜੋ ਨੀ ਸਦਣੇ, ਆਪਣੇ ਹਮਸਾਈ।
ਮਾਨ ਕਿਸੇ ਨੂੰ ਰਹੂ ਨਾ ਨਹੀਂ ਖਬਰ ਪੁਚਾਈ।
ਤੂੰ ਮਾਰੇ ਬਚੇ ਸ਼ੀਰ ਖੋਰ, ਤੇ ਬੁਢੜੀ ਮਾਈ।
ਮੈਂ ਲਾਹੁਣੀ ਭਾਜੀ ਸਜਰੀ, ਜੋ ਤੁਸਾਂ ਚੜ੍ਹਾਈ।
ਮੈਨੂੰ ਘਲਿਆ ਗੁਰ ਦਸਮੇਸ਼ ਨੇ, ਸੌਂਹ ਤੁਰਦੇ ਪਾਈ।
ਮੈਂ ਇਟ ਇਟ ਕਰ ਸਰਹੰਦ ਦੀ, ਕਰ ਦਿਆਂ ਸਫਾਈ।
ਮੈਂ ਜਿਵੇਂ 'ਸਢੌਰੇ' ਸ਼ਹਿਰ ਤੇ, ਹੈ ਹਲ ਫਰਾਈ।
ਤੈਨੂੰ ਜੀਂਦਾ ਜੇ ਨਾ ਫੂਕਿਆ, ਨਹੀਂ ਜੰਮਿਆਂ ਮਾਈ।

ਪੜ੍ਹ ਚਿਠੀ ਇੰਞ ਵਜੀਦ ਖਾਨ, ਹੋ ਗਿਆ ਨਿਰਾਸਾ।
ਜੋ ਮੂੰਹ ਤੋਂ 'ਬੰਦਾ' ਆਖ ਦੈ, ਹੋਏ ਝੂਠ ਨਾ ਮਾਸਾ।
ਉਹ ਆਇਆ ਕਿਤੋਂ ਦਰੇਸ਼ਤਾ, ਜੱਗ ਸਮਝੇ ਹਾਸਾ।
ਉਹਨੇ ਹਫਤੇ ਵਿਚ ਫੜ ਝੂਣਿਆਂ, ਦਿੱਲੀ ਦਾ ਪਾਸਾ।
।ਕਤੇ ਲੁਕ ਕੇ ਜਾਨ ਬਚਾ ਲਵਾਂ, ਨਾ ਬਣਾਂ 'ਪਤਾਸਾ'।

ਪਰ ਮੁਗ਼ਲ ਤੇ ਮੁਲਾਂ ਇਸ ਤਰ੍ਹਾਂ, ਉਹਨੂੰ ਦੇਣ ਦਲਾਸਾ।

ਵਾਹ ਹੋ ਕੇ ਖ਼ਾਨ 'ਵਜ਼ੀਦ' ਜੀ, ਚਿੜੀਆਂ ਤੋਂ ਡਰਦੇ।
ਏਹ ਸਿੰਘ ਨੇ ਭੇਡਾਂ ਸਾਡੀਆਂ, ਕੀਹ ਚਿੰਤਾ ਕਰਦੇ।
ਨਹੀਂ ਚੇਲਾ ਵਡਾ ਪੀਰ ਤੋਂ, ਜੋ ਟੁਰ ਗਿਆ ਡਰਦੇ।
ਦਲ ਕਢੋ ਵਿਚ ਮੈਦਾਨ ਦੇ, ਕਿਉਂ ਜਾਂਦੇ ਓ ਮਰਦੇ।
ਤੁਸੀਂ ਵੇਖਿਓ ਮੁਰਦੇ ਸਿੰਘਾਂ ਦੇ, ਲਹੂਆਂ ਤੇ ਤਰਦੇ।
ਅਸੀਂ ਸਾਲਮ ਦੁੰਬਾ ਖਾਂਵਦੇ, ਉਹ 'ਪਲੀਆਂ' ਚਰਦੇ।
ਸਾਨੂੰ ਕੀਕਨ ਬੰਦਾ ਮਾਰ ਲਊ, ਵਿਚ ਆ ਕ ਘਰ ਦੇ।
ਅਸੀਂ ਗੋਲੇ ਮਾਰ ਉਡਾ ਦਈਏ, ਸਭ ਪਰਬਤ ਧਰਦੇ।
ਹਲ ਵਾਹ ਉਸ ਕਠੇ ਕਰ ਲਏ, ਸਭ ਢਗੇ ਘਰ ਦੇ।
ਪਰ ਪਾਣੀ ਵੀ ਨੇ ਫਰਿਸ਼ਤੇ, ਆ ਸਾਡਾ ਭਰਦੇ।

ਇਉਂ ਸੁਣ ਮੁਗ਼ਲਾਂ ਦੇ ਦਮ ਗਜੇ, ਦਮ ਹੋਏ ਟਿਕਾਣੇ।
ਉਹਨੇ ਕਢੇ ਵਿਚ ਮੈਦਾਨ ਦੇ, ਸਭ ਦੁੰਬੇ ਖਾਣੇ।
ਉਹਨੇ ਅਸਲੇ ਵੰਡੇ ਕੁਲ ਨੂੰ, ਅਗਾਂ ਬਰਸਾਣੇ।
ਉਹਨੇ ਬੁਰਜੀਂ ਤੋਪਾਂ ਚਾਹੜੀਆਂ, ਕਢ ਢੰਗ ਪੁਰਾਣੇ।
ਲੈ ਵਿਚ ਮੋਰਚੇ ਪਰੇ ਬੰਨ, ਪਾ ਸਾਜ ਪਲਾਣੇ।
ਉਹ ਆ ਗਏ ਮਾਰਨ ਮਰਨ ਨੂੰ, ਲੋਟੂ ਜਰਵਾਣੇ।
ਉਹਨੇ ਸੋਆਂ ਤਾਂ ਸੁਣ ਲਈਆਂ ਸਨ, ਜਿਉਂ ਹੋਈ ਸਮਾਣੇ।
ਪਰ ਪੇਸ਼ ਨਾ ਦੇਂਦੇ ਓਸ ਦੀ, ਚਲਣ ਮੁਲਵਾਣੇ।

ਇਉਂ ਦੋਂਹ ਦਾਵਾਂ ਤੋਂ ਹੋ ਗਏ, ਦਲ ਆ ਕੇ ਕਠੇ।
ਉਹ ਬੰਨ੍ਹ ਕੇ ਕਫ਼ਨ ਸਿਰਾਂ ਤੇ, ਲੈ ਝਈਆਂ ਡਠੇ।

ਵਜੀ ਚੋਟ ਦਮਾਮਿਆਂ, ਲਲਕਾਰਨ ਚਠੇ।
ਸੀਨੇ ਪਾੜਨ ਬਰਛੀਆਂ, ਜਿਉਂ ਕੋਰੇ ਲਠੇ।
ਇਉਂ ਖਾ ਖਾ ਸਟਾਂ ਸੂਰਮੇ, ਰਣ ਅੰਦਰ ਢਠੇ।
ਟੋਕੇ ਜਿਵੇਂ ਜਵਾਰ ਦੇ, ਟੁਕਦੇ ਨੇ ਪਠੇ।
ਇਉਂ ਜੋਧੇ ਵਾਰਾਂ ਕਰਨ ਨੂੰ, ਬੰਨ੍ਹ ਪੈਂਤੜੇ ਡਠੇ।
ਰਿੜਕਨ ਜਿਵੇਂ ਮਧਾਣੀਆਂ, ਚਾਟੀ ਵਿਚ ਮਠੇ।
ਭੁੰਨਣ ਗੋਲੇ ਤੋਪ ਦੇ, ਇਉਂ ਸ਼ੇਰ ਸੁਹੱਠੇ।
ਤੜਕਣ ਜਿਵੇਂ ਸੁਵਾਣੀਆਂ, ਤੌੜੀ ਵਿਚ ਭਠੇ।
ਏਦਾਂ ਮੁਗਲ ਮੈਦਾਨ ਵਿਚ, ਹੋ ਮੂਧੇ ਢਠੇ।
ਜੀਕਨ ਪਏ ਵਿਚ ਮਡੀਆਂ, ਰੂੰਈ ਦੇ ਗਠੇ।

ਤੋਪਾਂ ਚਲਣ ਦਗੜ ਦਗੜ, ਸਭ ਧਰਤੀ ਵੋਲੇ।
ਉਡਣ ਤੂੰਬੇ ਜਿਸਮ ਦੇ, ਜਿਉਂ ਭੁਜੇ ਛੋਲੇ।
ਅੰਬਰ ਕਰਦਾ ਕਾੜ ਕਾੜ, ਕੰਨ ਹੋ ਗਏ ਬੋਲੇ।
ਏਦਾਂ ਧੂੰਆਂ ਫੈਲਿਆ, ਜਿਉਂ ਚੜ੍ਹਨ ਵਰੋਲੇ।
ਰਣ ਤਤੇ ਵਿਚ ਖੇਡਦੇ, ਬਣ ਦਾਈਏ ਹੋਲੇ।
ਲਹੂਆਂ ਅੰਦਰ ਭਿਜ ਗਏ, 'ਤੇਗਾਂ' ਤੇ ਚੋਲੇ।
ਏਦਾਂ ਪੈਣ ਮੈਦਾਨ ਵਿਚ, ਤੋਪਾਂ ਦੇ ਗੋਲੇ।
ਰੱਬ ਗੜਾ ਜਿਵੇਂ ਸੁਟ ਕੇ, ਗੜਕੇ ਤੇ ਬੋਲੇ।
ਸਥਰ ਵਿਛੇ ਮੈਦਾਨ ਵਿਚ, ਭਰਦੇ 'ਹਟਕੋਲੇ'।
ਮਰਦ ਸਦਾ ਰਣ ਖੇਤ ਵਿਚ, ਗਾਉਂਦੇ ਹਨ ਢੋਲੇ।

ਹੋ ਰਹੇ ਸੀ ਮੈਦਾਨ ਵਿਚ, ਸੂਰੇ ਇਉਂ ਬੇਰੇ।

ਬਲ ਸਿੰਘਾਂ ਦਾ ਕੁਝ ਗਿਆ, ਵਧੇ ਮੁਗਲ ਅਗੇਰੇ।
ਬਾਜ ਸਿੰਘ ਭਜ ਪਹੁੰਚਿਆ, ਬੰਦੇ ਦੇ ਡੇਰੇ।
ਬਹਿ ਬੰਦਾ ਟਿਬੇ ਇਕ ਤੇ, ਪਿਆ ਮਾਲਾ ਫੇਰੇ।
ਕਹੇ ਬਾਬਾ ਮਾਲਾ ਫੜ ਲਈ, ਦਲ ਹਾਰਨ ਤੇਰੇ।
ਤੈਨੂੰ ਬਖਸ਼ੇ ਸਤਿਗੁਰ ਤੀਰ ਜੋ, ਚਲਣੇ ਕਿਸ ਘੇਰੇ।

ਸੁਣ ਬਾਜ ਸਿੰਘ ਤੋਂ ਸੂਰਮਾ, ਰੋਹ ਅੰਦਰ ਆਇਆ।
ਉਹਨੇ ਮਾਲਾ ਤਾਈਂ ਠਪ ਕੇ, ਖੀਸੇ ਵਿਚ ਪਾਇਆ।
ਚੜ੍ਹ ਘੋੜੇ ਫਰਿਸ਼ਤੇ ਅਜ਼ਲ ਦੇ, ਜੈਕਾਰਾ ਲਾਇਆ।
ਉਹਨੇ ਬਾਣ ਕਿਲੇ ਤੇ ਚਾੜ੍ਹ ਕੇ ਇਕ ਜਿਹਾ ਉਡਾਇਆ।
ਅਗ ਰਣ ਤਤੇ ਵਿਚ ਲਗ ਗਈ, ਵੈਰੀ ਘਬਰਾਇਆ।
ਅਸਵਾਰ ਸਿਰਾਂ ਤੇ ਹੋ ਗਿਆ, ਬੰਦੇ ਦਾ ਸਾਇਆ।
ਫਿਰ ਹਾਥੀ ਖਾਨ ਵਜੀਦ ਨੇ, ਕੁਝ ਅਗਾਂਹ ਵਧਾਇਆ।
ਹੋਏ ਲੀਡਰ ਆਹਮੋ ਸਾਹਮਣੇ, ਟਿਲ ਫੌਜਾਂ ਲਾਇਆ।
ਘਾਣ ਲਹੂ ਤੇ ਮਿਝ ਦਾ, ਹੋ ਗਿਆ ਸਵਾਇਆ।
ਸਿੰਘ ਪੈਣ ਧਰੱਕਾਂ ਮਾਰਦੇ, ਬਲ ਗੁਰੂ ਵਧਾਇਆ।
ਜਦ ਅਗਨ ਬਾਨ ਇਕ ਦੂਸਰਾ, ਉਹਨੇ ਹੋਰ ਵਗਾਇਆ।
ਭਾਜੜ ਪੈ ਗਈ ਤੁਰਕ ਨੂੰ, ਰਾਹ ਨਜ਼ਰ ਨਾ ਆਇਆ।
ਤਦ ਹਾਥੀ ਖਾਨ ਵਜੀਦ ਨੇ, ਲਾ ਤਾਣ ਭਜਾਇਆ।
ਉਹਦਾ ਪੈਰ ਕਥਬ ਵਿਚ ਫਸ ਗਿਆ, ਫੜ ਸਿੰਘਾਂ ਢਾਇਆ
ਪੁਠੀਆਂ ਕੜੀਆਂ ਮਾਰਕੇ, ਫੜ ਅਗੇ ਲਾਇਆ।
ਫਤਹਿ ਹੋਈ ਗੁਰ-ਪੰਥ ਦੀ, ਹੋ ਗਿਆ ਸਫਾਇਆ।

ਕਰ ਕਾਬੂ ਖਾਨ ਵਜੀਦ ਨੂੰ, ਪਾ ਪੁਠੀਆਂ ਕੜੀਆਂ।
ਜਾ ਵਿਚ ਖੂੰਨੀ ਸਰਹੰਦ ਦੇ, ਸਿਖ ਫੌਜਾਂ ਵੜੀਆਂ।
ਕਤਲਾਮ ਮਚੀ ਵਿਚ ਸ਼ਹਿਰ ਦੇ, ਭਜ ਗਈਆਂ ਅੜੀਆਂ।
ਕਈ ਬੇਗਮਾਂ ਅਤੇ ਨੁਆਬਨਾਂ, ਲਾ ਅਗਾਂ ਸੜੀਆਂ।
ਵਿਚ ਹਰਮਾਂ ਲੁਟਾਂ ਆਨ ਕੇ, ਮਚ ਗਈਆਂ ਬੜੀਆਂ।
ਫੜ ਰੋਂਦੇ ਪੁਤ ਵਜੀਦ ਦੇ, ਹਥ ਕੜੀਆਂ ਜੜੀਆਂ।
ਰੋਹ 'ਜ਼ੋਰਾਵਰ' ਤੇ 'ਫਤਹ' ਦਾ, ਆ ਗਚਾਂ ਚੜ੍ਹੀਆਂ।
ਢਾਹ ਖੋਲੇ ਕੀਤਾ ਸ਼ਹਿਰ ਨੂੰ, ਘਰ ਦਿਸਦੇ ਮੜ੍ਹੀਆਂ।
ਚੁਣ ਚੁਣਕੇ ਜ਼ੁਲਮੀ ਟੋਲੀਆਂ, ਸਿੰਘਾਂ ਨੇ ਫੜੀਆਂ।
ਤਾਂ ਕਹਿੰਦੇ ਲੋਕੀ ਆ ਗਈਆਂ, ਕਿਆਮਤ ਦੀਆਂ ਘੜੀਆਂ।

ਫਿਰ 'ਬੰਦੇ' ਨੇ ਕਿਲੇ ਵਿਚ, ਜਾ ਡੇਰਾ ਲਾਇਆ।
ਲੈ ਹਥ ਵਿਚ ਸਾਰਾ ਇੰਤਜ਼ਾਮ, ਕਤਲਾਮ ਹਟਾਇਆ।
ਪਖ ਭਰਿਆ ਜਿਸ ਦਾ ਹਿੰਦੂਆਂ, ਉਹ ਗਿਆ ਬਚਾਇਆ।
ਕਰ 'ਸੁਚਾ ਨੰਦ' ਦੇ ਡਕਰੇ, ਕੁਤਿਆਂ ਨੂੰ ਪਾਇਆ।
ਫਿਰ ਸਦ ਕੇ 'ਖਾਨ ਵਜੀਦ' ਨੂੰ, ਇੰਵ ਗਿਆ ਸੁਣਾਇਆ।
ਜਿਉਂ 'ਮਾਸੂਮਾਂ' ਨੂੰ ਜ਼ਾਲਮਾਂ, ਕੰਧੀ ਚਿਣਵਾਇਆ।
ਨਹੀਂ ਲਿਖਿਆ ਵਿਚ ਕੁਰਾਨ ਦੇ, ਜਿਵੇਂ ਜ਼ੁਲਮ ਕਮਾਇਆ।
ਤੈਨੂੰ ਕਾਫਰ ਕਰਕੇ ਮਾਰਨਾ, ਕੁਤਿਆ ਹਲਕਾਇਆ।
ਉਹਦੇ ਸਾਹਵੇਂ ਪਹਿਲੋਂ ਬੰਸ, ਜੀਊਂਦਾ ਸੜਵਾਇਆ।
ਤੂੰ ਬੀਜ ਜੋ ਬੀਜਿਆ ਜ਼ਹਿਰ ਦਾ, ਫਲ ਖਾਣਾ ਆਇਆ।
ਤੂੰ ਵੀਰ ਅਸਾਡੇ ਮਾਰਦਾ, ਹੋਸੇਂ ਮੁਸਕਾਇਆ।
ਦੁਖ ਦੇਖ ਪੁਤਾਂ ਦੇ ਮਰਨ ਦਾ, ਹੋਏ ਕਿਵੇਂ ਸਵਾਇਆ।

ਪੁਤ ਜੀਉਂਦੇ ਸੜਦੇ ਵੇਖ ਕੇ, ਢਾਹ ਸੂਬੇ ਮਾਰੀ।
ਮੈਨੂੰ ਬਖਸ਼ ਖੁਦਾ ਦੇ 'ਬੰਦਿਆ', ਗਲਤੀ ਇਕ ਵਾਰੀ।
ਰੋਹ ਅੰਦਰ ਬੰਦੇ ਲਾਲ ਹੋ, ਧੂਹ ਲਈ ਕਟਾਰੀ।
ਤੈਨੂੰ ਸ਼ਰਮ ਨਹੀਂ ਆਉਂਦੀ ਕੁਤਿਆ, ਕਰਦੇ ਗਿਲਾਜ਼ਾਰੀ।
ਤੂੰ ਬੁਢੀ ਮਾਂ ਮਾਸੂਮ ਮਾਰ, ਖੁਸ਼ ਹੋਇਆ ਭਾਰੀ।
ਹੁਣ ਕਿਉਂ ਤੂੰ ਰੋਂਦਾ ਪਿਟਦਾ, ਅਜ ਆਪਣੀ ਵਾਰੀ।
ਤੂੰ ਸੜਨਾ ਏਸੇ ਅੱਗ ਵਿਚ; ਕਰ ਲੈ ਤਿਆਰੀ।
ਫਲ ਦੇਣਾ ਤੈਨੂੰ ਜ਼ੁਲਮ ਦਾ, ਖਾ ਨੀਚ ਮਕਾਰੀ।

ਕਰ ਲਕੜਾਂ ਕਠੀਆਂ ਸੂਰਿਆਂ, ਇਕ ਮਚ ਜਲਾਇਆ।
ਜਦ ਬਲ ਬਲ ਕੋਲੇ ਹੋ ਗਿਆ, ਤਾਂ ਦੂਨ ਸਵਾਇਆ।
ਬੰਨ੍ਹ ਮੁਸ਼ਕਾਂ ਖਾਨ ਵਜ਼ੀਦ ਨੂੰ, ਉਹਦੇ ਵਿਚ ਵਗਾਇਆ।
ਉਹ ਦੇ ਦੁਹਾਈਆਂ ਪਿੱਟ ਪਿੱਟ, ਮਰ ਗਿਉਂ ਖੁਦਾਇਆ।
ਉਹਦਾ ਕੁਰੰਗ ਅਗ ਨੇ ਇਸ ਤਰ੍ਹਾਂ, ਝਟ ਫੂਕ ਗਵਾਇਆ।
ਕੁਸ਼ਤਾ ਜਿਉਂ ਸੰਨਿਆਸੀਆਂ, ਕੋਈ ਹੋਇ ਬਣਾਇਆ।
ਇਉਂ ਵਾਰੀ ਵਾਰੀ ਸਭ ਨੂੰ, ਫਲ ਗਿਆ ਵਖਾਇਆ।
*ਪਾਪੀ ਮਾਰਨ ਵਾਸਤੇ, ਰਬ ਪਾਪ ਬਣਾਇਆ।
ਟੁਟ ਗਿਆ ਗੜ੍ਹ ਜ਼ੁਲਮ ਦਾ, ਹੋ ਗਿਆ ਸਫਾਇਆ।
ਭਾਂਬੜ ਬਦਲੇ ਵਾਲੜਾ, ਰਜ ਖੂਬ ਬੁਝਾਇਆ।

*ਪਾਪੀਓਂ ਕੋ ਮਾਰਨੇ ਕੋ ਪਾਪ ਮਹਾ ਬਲੀ ਹੈ।



# ਅਕਾਲੀਆਂ ਦੀ

{ ਇਹ ਕਵਿਤਾ 'ਅਕਾਲੀ ਕਾਨਫਰੰਸ' ਕਪੂਰਥਲਾ
ਵਾਸਤੇ ਉਚੇਚੀ ਲਿਖੀ ਗਈ, ਕਿਉਂਕਿ ਉਦੋਂ
ਰਿਆਸਤਾਂ ਖਤਮ ਕਰਨ ਦੀ ਚਰਚਾ ਸੀ। }

ਜੱਸਾ ਸਿੰਘ ਸਰਦਾਰ ਦੀ ਜੱਗ ਉਤੇ,
ਉੱਚੀ ਸ਼ਾਨ ਖਾਤਰ ਘਾਲਾਂ ਘਾਲੀਆਂ ਦੀ।
ਧੁੰਮ ਕਾਬਲ ਕੰਧਾਰ ਤਕ ਪਈ ਹੋਈ ਏ,
ਵਜੀਆਂ ਏਹਦੀਆਂ ਤੇਗਾਂ ਨਰਾਲੀਆਂ ਦੀ।
ਮਹਿਕੀ ਹੋਈ ਗੁਲਜ਼ਾਰ ਕਪੂਰ ਸਿੰਘ ਦੀ,
ਪੀ ਪੀ ਰੱਤ ਅਣਖੀ ਅਣਖੀ ਮਾਲੀਆਂ ਦੀ।
ਸੁਟੀ ਖਾਰੇ ਸਮੁੰਦਰ ਦੇ ਵਿਚ ਪੁਟ ਕੇ,
ਜੰਮੀ ਸਦੀਆਂ ਤੋਂ ਧੌਂਸ ਕਬਾਲੀਆਂ ਦੀ।

ਏਸੇ 'ਕਲਪ' ਦੇ ਬੂਹੇ ਤੇ ਝੁਕਦੀ ਏ,
ਤਾਂ ਹੀ ਧੌਨ ਸੰਸਾਰ ਦੇ ਵਾਲੀਆਂ ਦੀ।
ਸੂਰਜ ਜਿਵੇਂ ਸੰਸਾਰ ਤੇ ਚਮਕਦਾ ਏ,
ਏਦਾਂ ਚਮਕਦੀ ਸ਼ਾਨ ਅਕਾਲੀਆਂ ਦੀ।

'ਭ੍ਹਾ' ਨਹੀਂ 'ਭ੍ਹੈ' ਦੇ ਨਾਲ ਏਦਾਂ,
ਸੀਸ ਤਲੀਆਂ ਦੇ ਉਤੇ ਟਿਕਾਏ ਹੋਏ ਨੇ।
ਸੜ ਕੇ ਵਿਚ ਨਨਕਾਣੇ ਦੇ ਨਾਲ ਜੰਡਾਂ,
ਸੜੇ ਪੰਥ ਦੇ ਭਾਗ ਮਹਿਕਾਏ ਹੋਏ ਨੇ।
ਉਤੇ ਪਟੜੀਆਂ ਦੇ ਲੰਮੇ ਪੈ ਪੈ ਕੇ,
ਇੰਜਨ ਭਜਦੇ ਏਹਨਾਂ ਠਹਿਰਾਏ ਹੋਏ ਨੇ।
ਗੁਰੂ ਬਾਗ ਦੀਆਂ ਡਾਂਗਾਂ ਸਹਿ ਸਹਿ ਕੇ,
ਏਹਨਾਂ 'ਫੁਲਾਂ' ਸ਼ਰੀਰ ਕਮਾਏ ਹੋਏ ਨੇ।

'ਗੰਗਾਸਰ' ਦੀਆਂ ਗੋਲੀਆਂ 'ਸਰ' ਕਰਕੇ,
ਭੰਨੀ ਜਿੰਦ ਅੰਗਰੇਜ਼ ਧਮਾਲੀਆਂ ਦੀ।
ਜਿਵੇਂ ਦੂਜ ਦਾ ਚੰਦਰਮਾ ਲੋਕ ਪੂਜਨ,
ਪੂਜੀ ਜਾਂਦੀ ਏ ਸ਼ਾਨ ਅਕਾਲੀਆਂ ਦੀ।

ਬਣੇ ਯੂਨੀਅਨ ਸਿਖ ਰਿਆਸਤਾਂ ਦੀ,
ਜਿਸ ਵਿਚ ਅਦਲ ਇਨਸਾਫ ਦਾ ਰਾਜ ਹੋਵੇ।
ਰਹੇ ਕਿਸੇ ਦਾ ਕੋਈ ਦੁਬੇਲ ਹੁਣ ਕਿਉਂ,
ਹਰ ਇਕ ਦੇ ਸੀਸ 'ਤੇ ਤਾਜ ਹੋਵੇ।
ਰਿਸ਼ਵਤ ਖੋਰੀ, ਸੀਨਾ ਜ਼ੋਰੀ ਹਟ ਜਾਵੇ,
ਛੋਟੇ ਵਡੇ ਦੀ ਇਕੋ ਅਵਾਜ਼ ਹੋਵੇ।
ਰਾਜ ਬਣਤਰ ਵਿਚ ਸਾਡਾ ਵੀ ਹਥ ਹੋਵੇ,
ਨਾਲੇ ਸਾਡੀ ਵੀ ਕਿਸੇ ਨੂੰ ਲਾਜ ਹੋਵੇ।

ਬਹੀਏ ਅਸੀਂ ਸਰਹੱਦਾਂ ਤੇ 'ਵਾੜ' ਬਣ ਕੇ,
ਬੂਥੀ ਭੰਨੀਏ ਉਠ ਅਬਦਾਲੀਆਂ ਦੀ।
ਉਚੀ ਚੋਟੀ ਹਿਮਾਚਲ ਦੀ ਜਿਵੇਂ ਦਿਸੇ,
ਦਿਸੇ ਇਸ ਤਰਾਂ ਸ਼ਾਨ ਅਕਾਲੀਆਂ ਦੀ।

ਮਾਰਾਂ ਮਾਰ ਬਜ਼ੁਰਗ ਉਹ ਛਡ ਗਏ ਨੇ,
ਸਾਡੇ ਪਾਸ ਅਮਾਨ ਰਿਆਸਤਾਂ ਦੀ।
ਆਪਾਂ ਜੱਗ ਉਤੇ ਭਾਵੇਂ ਮਿਟ ਜਾਈਏ,
ਮਿਟਣ ਦੇਣੀ ਨਹੀਂ ਸ਼ਾਨ ਰਿਆਸਤਾਂ ਦੀ।
ਨਹੀਂ ਅੰਗਰੇਜ਼ ਵੀ ਏਹਨੂੰ ਮਟਾ ਸਕੇ,
ਰਹੇ ਮੰਨਦੇ ਆਨ ਰਿਆਸਤਾਂ ਦੀ।
ਐਰ ਗੈਰ ਨੂੰ ਅਸਾਂ ਉਠਾ ਏਥੋਂ,
ਕਰਨੀ ਕੌਂਸਲ ਵਿਦਮਾਨ ਰਿਆਸਤਾਂ ਦੀ।

ਫੂਹੜੀ ਸਦਾ ਦੇ ਲਈ ਲਪੇਟ ਦੇਣੀ,
ਗੰਦੇ ਹਾਕਮਾਂ ਦੀਆਂ ਬਹਾਲੀਆਂ ਦੀ।
ਚੰਦ ਚੌਧਵੀਂ ਦਾ ਜੀਕਣ ਚਮਕਦਾ ਏ,
ਰਹੇ ਚਮਦੀ ਸ਼ਾਨ ਅਕਾਲੀਆਂ ਦੀ।

'ਪਰਜਾ ਮੰਡਲੀਉ' ਅਤੇ ਕਮਿਊਨਿਸਟੋ,
ਚੰਗਾ ਵਕਤ ਵਖੇਵੇਂ ਦਾ ਤਾੜਿਆ ਜੇ।
ਹੁਣ ਹੋਰ ਕੀਹ ਚੰਦ ਚੜ੍ਹਾਨ ਲਗੇ,
ਅਗੇ ਜਗ ਬਥੇਰਾ ਉਜਾੜਿਆ ਜੇ।

ਪਾਕਿਸਤਾਨ ਨਾਲ ਪਹਿਲਾਂ ਨਜਿਠ ਤਾਂ ਲਓ,
ਪਿਛੋਂ ਫੇਰ ਪਏ ਮਛਾਂ ਨੂੰ ਤਾੜਿਆ ਜੇ।
ਹਲਕੇ ਆਪ ਤਾਂ ਹੋਏ ਸੌ 'ਅਕਲ ਮੰਦੋ',
ਪਰਜਾ ਮੰਡਲ ਨੂੰ ਵੀ ਨਾਲੇ ਦਾੜਿਆ ਜੇ।

'ਰਣਜੀਤ 'ਨਗ਼ਾਰੇ' ਦੇ ਡੰਕਿਆਂ ਨੂੰ,
ਜਿਤ ਨਹੀਂ ਸਕਦੀ ਡਫ ਡਫਾਲੀਆਂ ਦੀ।
ਜੁਗਨੂੰ ਚੰਦ ਨੂੰ ਨਹੀਂ ਮਟਾ ਸਕਦੇ,
ਰਹਿਸੀ ਚਮਕਦੀ ਸ਼ਾਨ ਅਕਾਲੀਆਂ ਦੀ।



# ਸਬਰ ਦੀ ਹੱਦ

ਪੁਤਰਾਂ ਦੀ ਦੌਲਤ ਦੁਨੀਆਂ ਤੇ,
ਰਬ ਹੋਰ ਨਾ ਕੋਈ ਬਣਾਈ ਏ।
ਏਹਦੇ ਲਈ ਦੁਨੀਆਂ ਖਪਦੀ ਏ,
ਰਬ ਐਸੀ ਮਮਤਾ ਲਾਈ ਏ।

ਏਹ ਹੈਨ ਡੰਗੋਰੀ ਬੁਢਿਆਂ ਦੀ,
ਬੁੜ੍ਹਿਆਂ ਦੇ ਲਈ ਸਹਾਰਾ ਨੇ।
ਇਸ ਘੁਪ ਅੰਧੇਰੀ ਦੁਨੀਆਂ ਤੇ,
ਮਾਂ ਬਾਪ ਦੀ ਅੱਖ ਦਾ ਤਾਰਾ ਨੇ।

ਜੋ ਦੇਣ 'ਸੁਗੰਧੀ' ਦਿਉਤਿਆਂ ਨੂੰ,
ਏਹ ਬੂਟੇ ਫੁਲ 'ਗੁਲਬਰਗਾਂ' ਦੇ।
ਏਹਨਾਂ ਤੋਂ ਮਹਿਕ ਉਧਾਰੀ ਲੈ,
ਲਾਏ ਰਬ ਬਾਗ ਸਰਵਗਾਂ ਦੇ।

ਜੰਮਣੇ ਦੇ ਜੇਡੀ ਖੁਸ਼ੀ ਨਹੀਂ,
ਤੇ ਮਰਨ ਜੇਡਾ ਕੋਈ ਸੋਗ ਨਹੀਂ।
ਪਿੱਟ ਪਿੱਟ ਕੇ ਮਥੇ ਪਾੜ ਲੈਣ,
ਭਾਣੇ ਨੂੰ ਮੰਨਦੇ ਲੋਗ ਨਹੀਂ।

ਰਘੂ ਕੁਲ ਦਾ ਗੁਰੂ ਵਸਿਸ਼ਟ ਮੁਨੀ,
ਮੋਹ ਅੰਦਰ ਏਹਨਾਂ ਖੁਰਿਆ ਸੀ।
ਵਿਚ ਗਲ ਦੇ ਪੱਥਰ ਪਾ ਭਾਰੇ,
ਸਾਗਰ ਵਿਚ ਡੁਬਨ ਤੁਰਿਆ ਸੀ।

ਜਦ ਮੂਰਛਾ ਹੋਈ ਲਛਮਨ ਨੂੰ,
ਸਿਰੀ ਰਾਮ ਬੜਾ ਕੁਰਲਾਇਆ।
ਮੋਹ ਅੰਦਰ ਦਸਰਥ ਮਹਿਲਾਂ ਤੋਂ,
ਡਿਗ ਆਪਣਾ ਆਪ ਮਿਟਾਇਆ।

ਇਸ ਮੋਹ ਮਾਇਆ ਨੇ ਦੁਨੀਆਂ ਨੂੰ,
ਨਿੰਬੂ ਦੇ ਵਾਂਗ ਨਚੋੜ ਦਿਤਾ।
ਇਸ ਮੇਰੀ ਮੇਰੀ ਪਾਪਣ ਨੇ,
ਕੌਰਵ ਦਾ ਬੇੜਾ ਰੋੜ੍ਹ ਦਿਤਾ।

ਜਿਸ ਤੇ ਕਿਰਪਾ ਕਰਤਾਰ ਕਰੇ,
ਉਹ ਮੋਹ ਦੀ ਚੋਟੋਂ ਬੱਚਦਾ ਏ।
ਤੇ ਦੁਧ ਸ਼ੇਰਨੀ ਦਾ ਕਹਿੰਦੇ,
ਸੋਨੇ ਦੇ ਭਾਂਡੇ ਪੱਚਦਾ ਏ।

ਇਸ ਭਵ ਸਾਗਰ ਦੇ 'ਕਪਰਾਂ' 'ਚੋਂ,
ਕੋਈ ਵਿਰਲਾ ਬੰਨੇ ਜਾ ਸਕਦਾ।
ਜੋ ਕਰਨੀ ਖੁਦ ਕਰਤਾਰ ਕਰੇ,
ਉਸ ਨੂੰ ਨਹੀਂ ਕੋਈ ਮਿਟਾ ਸਕਦਾ।

ਏਹ ਬਚੇ ਚੰਦ ਨੇ ਚੌਧਵੀਂ ਦੇ,
ਜੋ ਕੁਲਾਂ ਨੂੰ ਰੋਸ਼ਨ ਕਰਦੇ ਨੇ।
ਏਹ ਹੈਨ ਪਨੀਰੀ ਕੌਮਾਂ ਦੀ,
ਏਹਨਾਂ ਤੋਂ ਵਿਗੜੇ ਸਰਦੇ ਨੇ।

ਏਹ ਆਸਾਂ ਨੇ ਇਹ ਸਧਰਾਂ ਨੇ,
ਏਹ ਥਾਉਂ ਹੈਨ ਨਿਥਾਂਵਾਂ ਦੇ।
ਏਹਨਾਂ ਨੂੰ ਲਗੇ ਸੇਕ ਜ਼ਰਾ,
ਮੁਕ ਜਾਂਦੇ ਜੀਵਨ ਮਾਂਵਾਂ ਦੇ।

ਮੈਂ ਦਸਾਂ ਕਲਗੀਧਰ ਜੀ ਦੇ,
ਜਦ ਰਾਜ ਦੁਲਾਰੇ ਚਲੇ ਗਏ।
ਅਰਸ਼ਾਂ ਤੇ ਚਮਕਣ ਲਈ ਸਦਾ,
ਅੱਖੀਆਂ ਦੇ ਤਾਰੇ ਚਲੇ ਗਏ।

ਇਕ ਈ ਨਹੀਂ ਦੋ ਨਹੀਂ ਚਾਰ ਪੁਤਰ,
ਹਸਦੇ ਹਸਦੇ ਈ ਤੁਰ ਗਏ ਨੇ।
ਉਹ ਵਾਂਗ ਪਤਾਸੇ ਅਜਲਾਂ ਦੇ,
ਪਾਣੀ ਦੇ ਅੰਦਰ ਖੁਰ ਗਏ ਨੇ।

ਜੋ ਮਾਂ ਦੇ ਅੰਦਰ ਰੀਝਾਂ ਸਨ,
ਉਹ ਦਬੀਆਂ ਘੁਟੀਆਂ ਗਈਆਂ ਨੇ।
ਆਸਾਂ ਦੇ ਪਕੇ ਖੇਤਾਂ ਤੇ,
ਬਿਰਹੋਂ ਦੀਆਂ ਔਲਾਂ ਪਈਆਂ ਨੇ।

ਫਿਰ ਵੀ ਦਸਮੇਸ਼ ਅਡੋਲ ਰਹੇ,
ਹੋਈ ਨੇੜੇ ਕੋਈ ਮੋਹ ਮਾਇਆ ਨਹੀ।
ਤਕ ਬਦਲੀ ਚਿਤਾ 'ਮਾਸੂਮਾਂ' ਦੀ,
ਅਖਾਂ ਵਿਚ ਅਥਰੂ ਆਇਆ ਨਹੀਂ।

'ਮਤਵਾਲੇ' ਪ੍ਰੀਤਮ ਕਰ ਦਿਤੇ,
ਕਿਸੇ ਨੂਰੀ 'ਪ੍ਰੇਮ' ਪੁਜਾਰੀ ਨੇ।
ਦਿਲ ਡਾਹਢਾ ਪੱਥਰ ਕਰ ਦਿਤਾ,
ਕਿਸੇ ਬਾਂਕੇ ਮੀਰ ਸ਼ਿਕਾਰੀ ਨੇ।

ਅਜੀਤ, ਜੁਝਾਰ, ਜੋਰਾਵਰ, ਫਤਹਿ,
ਜਦ ਲੁਕਣ ਮੀਟੀ ਖੇਡੀ ਏ।
ਛੋਟੇ ਜਹੇ ਤੁਰ ਗਏ ਧੁਰ ਦਰਗਾਹ,
ਲਈ ਸਮਝ ਏਹ ਵਾਟ ਦੁਰੇਡੀ ਏ।

ਅਕਾਲ ਪੁਰਖ ਦੀ ਗੋਦੀ ਵਿਚ,
ਜਦ ਉਨ੍ਹਾਂ ਡੇਰਾ ਲਾ ਦਿਤਾ।
ਦਸਮੇਸ਼ ਨੇ ਭਾਣਾ ਮੰਨਣ ਦਾ,
ਸਿੱਖਾਂ ਨੂੰ ਸਬਕ ਸਿਖਾ ਦਿਤਾ।

ਮੰਨੇ ਜੋ ਉਸ ਦੇ ਭਾਣੇ ਨੂੰ,
ਭਗਵਾਨ ਬੜਾ ਖੁਸ਼ ਹੋਂਦਾ ਏ।
ਆਪਣੀ ਉਹ ਅਮਾਨਤ ਆਪ ਲਵੇ,
ਜਗ ਕਮਲਾ ਪਿਟਦਾ ਰੋਂਦਾ ਏ।

ਮੈਂ ਸ਼ਾਇਰ ਹਾਂ ਮੇਰੀ ਕਲਮ ਕਦੇ,
ਸੰਦਗੀ ਨਹੀਂ ਲੋਕ ਭਲਾਈ ਤੋਂ।
ਏਹੋ ਜਹੇ ਪੈਦਾ ਲਾਲ ਕਰੇ,
ਨਹੀਂ ਆਸ ਕਿਸੇ ਵੀ ਮਾਈ ਤੋਂ।

ਜੱਗ ਵਿੱਚ ਕੋਈ ਵਿਰਲਾ ਆਉਂਦਾ ਹੈ,
ਦੂਜਿਆਂ ਲਈ ਦੁਖ ਉਠਾਵਣ ਨੂੰ।
ਰਹਿੰਦਾ ਹੈ ਮਸਤ 'ਅਨੰਦ' ਕੋਈ,
ਦਿਲ ਸੱਚੀ ਜੋਤ ਜਗਾਵਣ ਨੂੰ।



# ਸ਼ਾਮ ਸਿੰਘ ਅਟਾਰੀ ਵਾਲਾ

ਜਦੋਂ ਜੰਗ ਸਭਰਾਵਾਂ ਦੇ ਵਿਚ ਹੋਇਆ,
ਸ਼ਾਮ ਸਿੰਘ ਦੀ 'ਸ਼ਾਮ' ਕਮਾਨ ਬਲੇ।
ਅੰਬਰ ਧੂੜ ਦਾ ਹੋਰ ਇਕ ਤਣ ਗਿਆ ਸੀ,
ਤਣੇ ਹੋਏ ਇਸ 'ਨੀਲੇ' ਅਸਮਾਨ ਬਲੇ।
ਕੁੰਡਲ ਖੁਲ ਗਿਆ ਬਾਸ਼ਕ ਨਾਗ ਦਾ ਸੀ,
ਸ਼ਿਵ ਜੀ ਮਾਰਿਆ ਜਦੋਂ ਧਿਆਨ ਬਲੇ।
ਪਈਆਂ ਭਾਜੜਾਂ ਤਦ ਧਰਮ ਰਾਜ ਨੂੰ ਸੀ,
ਹੁੰਦਾ ਤਕਿਆ ਜਦੋਂ ਘਮਸਾਨ ਬਲੇ।

ਕਰ ਕੇ ਘਰੋਂ ਪਰਤਗਿਆ ਬੀਰ ਨਿਕਲੇ,
ਸਿਰੀ ਬੰਨ ਕੇ ਕਫਨਾਂ ਕੋਰਿਆਂ ਨੂੰ।
'ਰੋਟੀ' ਖਾਣੀ ਏਂ ਰਜ ਕੇ ਖਾਲਸਾ ਜੀ,
ਅਜੋ ਲੰਡਨ ਵਿਚ ਵਾੜ ਕੇ ਗੋਰਿਆਂ ਨੂੰ।

ਆਹੂ ਲਾਹ ਦਿਤੇ ਬਿਲੇ ਬਕਹਿਆਂ ਦੇ,
ਭੁਖੀ ਸਿੰਘ ਦੀ ਖੂੰਨੀ ਤਲਵਾਰ ਹੋ ਗਈ।
'ਟੈਮਜ਼' ਲਹੂਆਂ ਦੇ ਦਿਤੇ ਉਛਾਲ ਓਦਨ,
ਲੰਡਨ ਵਿਚ ਸਾਰੇ ਹਾਹਾਕਾਰ ਹੋ ਗਈ।

'ਮੇਮਾਂ ਮੇਮੀਆਂ ਵਾਂਗ ਮਿਆਂਕ ਉਠੀਆਂ,
'ਕੁਰਸੀ ਸਖਣੀ' ਚਾਰ ਹਜ਼ਾਰ ਹੋ ਗਈ।
ਪਈਆਂ ਭਾਜੜਾਂ ਨੱਸ ਅੰਗਰੇਜ਼ ਚਲੇ,
ਜਰਮਨ, ਰੂਸ, ਜਪਾਨ ਨੂੰ ਸਾਰ ਹੋ ਗਈ।

ਬਾਹਾਂ ਟੁਟੀਆਂ ਤਰਾਂ ਦੇ ਵਾਂਗ ਦਿੱਸਣ,
ਧੜ ਨੇਜ਼ਿਆਂ, ਤੇਗਾਂ ਤੇ ਤੁਲਦੇ ਸਨ।
ਢੰਡਾਂ ਉਡਣ ਨਲੀਏਰਾਂ ਦੀ ਜੱਤ ਵਾਂਗੂੰ,
ਹੈਟ ਫਿਤਰਾਂ ਵਾਂਗ ਪਏ ਰੁਲਦੇ ਸਨ।

ਵਾਹ ਵਾਹ ਖੰਡੇ ਅਕਾਲੀ ਪੰਜਾਬੀਆਂ ਨੇ,
ਗੋਰਾਂ ਪਲਾਂ ਵਿਚ ਵਢ ਮਰੋੜ ਸੁਟੇ।
ਡੂੰਬ ਡੂੰਬ ਬੁਰਛਿਆਂ ਨੂੰ ਨਾਲ ਬਰਛਿਆਂ ਦੇ,
ਤੂਤਾਂ ਪਕਿਆਂ ਵਾਂਗਰਾਂ ਤੋੜ ਸੁਟੇ।
ਖੋਟੀ ਤਾਂਘ ਅੰਦਰ ਬੈਠੀ ਕੰਪਨੀ ਸੀ,
ਬੇੜੇ ਉਹਦੀਆਂ ਆਸਾਂ ਦੇ ਬੋੜ ਸੁਟੇ।
ਸੁਧਾਂ ਭੁਲੀਆਂ ਸਤੇ ਫਰੰਗੀਆਂ ਨੂੰ,
ਕੰਡਾਂ ਵਲ ਭੌਂ ਕੇ ਬੂਥੇ ਮੋੜ ਸੁਟੇ।

ਮਾਰੂ ਅਗ ਬਰਸੀ ਭਾਵੇਂ ਗੋਲਿਆਂ ਦੀ,
ਫਿਰ ਭੀ ਗਲੀ ਮਕਾਰਾਂ ਦੀ ਦਾਲ ਕੋਈ ਨਾ।
ਲੱਖਾਂ ਛਲ ਖੇਡੇ ਵਡੇ ਝਾਲੂਆਂ ਨੇ,
(ਪਰ) 'ਸ਼ਾਮ ਸਿੰਘ ਦੀ ਝਲਿਆ ਝਾਲ ਕੋਈ ਨਾ।

ਦਿਸੇ ਉਖੜੇ ਪੈਰ ਮੈਦਾਨ ਥੀਂ ਜਦ,
ਜਾ ਗਦਾਰਾਂ ਨੇ ਕਿਹਾ ਫਰੰਗੀਆਂ ਨੂੰ।
ਲੈ ਕੇ ਤਖਤ ਲਾਹੌਰ ਦਾ ਕਰੋ ਮੌਜਾਂ,
ਕਾਹਨੂੰ ਵਢ ਚਲੇ ਪੀਂਘਾਂ ਰੰਗੀਆਂ ਨੂੰ
ਖਰਚ ਖਾਲਸੇ ਦਾ ਗਿਆ ਮੁਕ ਸਾਰਾ,
ਅਜੋ ਨਸ ਜਾਵਨ ਭੋਗ ਤੰਗੀਆਂ ਨੂੰ।
ਭਰ ਦਿਤੀ ਏ ਸਰ੍ਹੋਂ ਬਰੂਦ ਦੀ ਥਾਂ,
ਨੰਗਾ ਖੂਬ ਕੀਤਾ ਗੱਲਾਂ ਨੰਗੀਆਂ ਨੂੰ।

ਅਡੀ ਚੋਟੀ ਦਾ ਟਿਲ ਲਾ ਫੇਰ ਗੋਰੇ,
ਗੜਾ ਗੋਲੀਆਂ ਵਾਲਾ ਵਰਸਾ ਦਿਤਾ।
ਨਾਲੇ ਪੁਲ ਸਤਲੁਜ ਦੇ ਤੋੜ ਸਾਰੇ,
ਭਾਰੀ ਭੀੜ ਵਿਚ ਸਿੰਘਾਂ ਨੂੰ ਪਾ ਦਿਤਾ।

ਲੰਕਾ ਭੇਤ ਨੇ ਹੈਸੀ ਤਬਾਹ ਕੀਤੀ,
ਭੇਡਾਂ ਵਾਂਗਰਾਂ ਅੰਤ ਕਤਲਾਮ ਪੈ ਗਈ।
ਮੁਕਾ ਕੁਲ ਮੁਨੀਸ਼ਨ ਹੋ ਗਏ ਹੱਥਲ,
ਬਾਜ਼ੀ ਜਿਤੀ ਹੋਈ ਆਨ ਖਾਮ ਪੈ ਗਈ।
ਹਨੇ ਹਨੇ ਸ਼ੇਰਾਂ ਬੁਕਨ ਵਾਲ਼ਿਆਂ ਨੂੰ,
ਮੂੰਹੀ ਘੋੜਿਆਂ ਵਾਂਗਰ ਲਗਾਮ ਪੈ ਗਈ।
'ਸ਼ਾਮ ਸਿੰਘ' ਜੀ ਦੇ ਅਖਾਂ ਮੀਟਦੇ ਈ,
ਸਦਾ ਲਈ 'ਪੰਜਾਬ' ਤੇ 'ਸ਼ਾਮ' ਪੈ ਗਈ।

ਮੋਏ ਸੈਂਕੜੇ ਲੜ ਮੈਦਾਨ ਅੰਦਰ,
ਵਿਚ ਹੜ ਦੇ ਸੈਂਕੜੇ ਡੁਬ ਗਏ।
ਸਦੀਆਂ ਤੀਕ ਨਹੀਂ ਉਥੋਂ ਗੁਲਾਮ ਨਿਕਲੇ,
ਜਿਲਨਾਂ ਜੇਹੜੀਆਂ ਦੇ ਅੰਦਰ ਖੁਭ ਗਏ।

ਤੰਦੂਏ ਵਾਂਗ ਜੋ ਬੈਠੇ ਸੀ ਤਾਕ ਲਾ ਲਾ,
ਖੁਲੀਂ ਬੂਹੀਂ ਆ ਵੜੇ ਪੰਜਾਬ ਅੰਦਰ।
ਸੁਪਨੇ ਵਿਚ ਵੀ ਜੇਹੜੇ ਨਾ ਬਿਰਕਦੇ ਸੀ,
ਸੁਤੇ 'ਸ਼ੇਰ ਪੰਜਾਬ' ਦੀ ਦਾਬ ਅੰਦਰ।
ਚਿਟੇ ਚੰਮ ਵਾਲੇ 'ਮਹਾਰਾਜ' ਬਣ ਗਏ,
ਕਾਲੇ ਲਿਖੇ ਗਏ ਅਸੀਂ ਕਤਾਬ ਅੰਦਰ।
ਗੋਂਦਾਂ ਗੁੰਦ ਗੁੰਦ ਡੋਗਰੇ ਬਾਹਮਣਾਂ ਨੇ,
ਬੇੜਾ ਡੋਬਿਆ ਮਾਰੂ ਸਲਾਬ ਅੰਦਰ।

ਜਾਂਦਾ 'ਸ਼ੇਰੇ ਪੰਜਾਬ' ਜੋ ਆਖ ਗਿਆ,
ਉਹਦੇ ਦਿਲੋਂ ਉਹਦਾ ਸਤਕਾਰ ਨਾ ਗਿਆ।
ਲੜਦਾ, ਲੜਦਾ ਸ਼ਹੀਦ ਹੋ ਗਿਆ ਭਾਵੇਂ,
ਪਰ ਹੱਡਾਂ ਵਿਚੋਂ ਪੰਜਾਬ ਦਾ ਪਿਆਰ ਨਾ ਗਿਆ।

# ਪੰਜਾਬ ਦਾ ਸਿੱਖ ਕਹਿੰਦਾ ਏ

ਮੈਂ ਹਾਂ ਦੇਸ਼ ਸੇਵਕ ਵਤਨ ਦਾ ਪੁਜਾਰੀ,
ਵਤਨ ਤੋਂ ਕੋਈ ਚੀਜ਼ ਮੈਨੂੰ ਨਾ ਪਿਆਰੀ।
ਮੈਂ 'ਭਾਈ ਲਈ ਭਾਈ' ਮੈਂ ਵੈਰੀ ਲਈ ਵੈਰੀ,
ਮੈਂ ਵੈਰੀ ਨੂੰ ਦੇਖਾਂ ਸਦਾ ਅਖ ਕੈਰੀ।

ਮੈਂ ਸਿਖਿਆ ਵਤਨ ਹੇਤ ਆਜ਼ਾਦ ਹੋਣਾ,
ਮੈਂ ਸਿਖਿਆ ਪੰਜਾਬ ਹੇਤ ਬਰਬਾਦ ਹੋਣਾ।
ਵਤਨ ਹੇਤ ਲਾਵਾਂ ਮੈਂ ਸੂਲੀ ਤੇ ਬਾਜ਼ੀ,
ਵਤਨ ਲਈ ਮੈਂ ਰਿੱਝਨੇ ਤੇ ਸੜਨੇ ਨੂੰ ਰਾਜ਼ੀ।

ਕਿਨਕੇ ਪੰਜਾਬ ਦੇ ਇਹ 'ਕੋਹ ਨੂਰ' ਮੇਰੇ,
ਇਹ ਟਿਬੇ ਵਤਨ ਦੇ ਨੇ 'ਕੋਹਿਤੂਰ' ਮੇਰੇ।
ਮਿੱਟੀ ਪੰਜਾਬ ਦੀ ਤੇ ਹੈ ਨਾਜ਼ ਮੈਨੂੰ,
ਤੇ ਬਾਹਾਂ ਦੇ ਬਲ ਦਾ ਹੈ ਅੰਦਾਜ਼ ਮੈਨੂੰ।

ਮੈਂ ਤਾਂ ਘੋਲ ਪੀਤੇ ਨੇ ਤੇਗਾਂ, ਤੇ ਖੰਡੇ,
ਨਹੀਂ ਬਿਰਕਦੇ ਵੈਰੀ ਮੇਰੇ ਤੁਰੰਡੇ।
ਮੇਰੇ ਦੇਸ਼ ਦੇ ਜੱਗ ਤੇ ਝੂਲਣਗੇ ਝੰਡੇ,
ਮੈਂ ਵੈਰੀ ਵਤਨ ਦੇ ਨੇ ਮਿਲ ਮਿਲ ਕੇ ਚੰਡੇ।

ਵਤਨ 'ਚ ਕੋਈ ਪਾਜੀ ਮੈਂ ਨਹੀਂ ਰਹਿਣ ਦੇਣਾ,
ਗੁਲਾਮੀ ਦਾ ਸਦਮਾ ਮੈਂ ਨਹੀਂ ਸਹਿਣ ਦੇਣਾ।
ਵਤਨ ਲਈ ਮੈਂ ਚਰਖਾਂ ਤੇ ਦੇਹੀ ਪਿੰਜਾਵਾਂ,
ਮੈਂ ਅੰਗ ਅੰਗ ਕਟਾਵਾਂ, ਤੇ **ਖੋਪਰ** ਲੁਹਾਵਾਂ।

ਪੰਜਾਬ ਲਈ ਮੈਂ ਮਰਨਾ, ਪੰਜਾਬ ਲਈ ਮੈਂ ਜੀਣਾ,
ਵਤਨ ਲਈ ਹੰਡਾਣਾ, ਤੇ ਖਾਣਾ, ਤੇ ਪੀਣਾ।
ਮੈਂ ਅਬਦਾਲੀ ਨਾਦਰ ਨੂੰ ਏਥੋਂ ਭਜਾਇਆ।
ਤੇ ਸੂਰੀ ਨੂੰ ਮੈਂ ਲੱਤਾਂ ਹੇਠੋਂ ਲੰਘਾਇਆ।

ਸਕੰਦਰ, ਓਰੰਗੇ ਜਹੇ ਤੁਰ ਗਏ ਪਿਆਸੇ,
ਤੇ ਸੈਂਚੀ, ਜਹੇ ਜ਼ਾਲਮ ਵੀ, ਰਹਿ ਗਏ ਨਿਰਾਸੇ।
ਮੇਰੇ ਪੰਜਾਬ ਦਾ ਕ਼ੋਈ, ਕਰੂ ਵਾਲ ਵਿੰਗਾ,
ਜੋ ਵੈਰੀ ਵਤਨ ਦਾ, ਮੈਂ **ਉਸ** ਲਈ ਹਾਂ ਡਿੰਗਾ।

ਤੇ ਮੇਰਾ ਪੰਜਾਬ ਹੈ, ਮੇਰੇ ਲਈ 'ਮਦੀਨਾ',
ਹਾਂ ਮੈਂ ਮੁੰਦਰੀ ਪੰਜਾਬ ਮੇਰਾ 'ਨਗੀਨਾ।
ਵਤਨ ਹੋਰ ਸਾਰੇ ਪੜ੍ਹਨ ਬਾਬ ਮੇਰਾ,
ਮੈਂ ਜੋਧਾ ਪੰਜਾਬੀ, ਹੈ ਪੰਜਾਬ ਮੇਰਾ।



# ਸ਼ੇਰਿ ਪੰਜਾਬ ਦਾ ਅੰਤਲਾ ਹੁਕਮ

ਜਦ ਕੀਤਾ 'ਸ਼ੇਰਿ ਪੰਜਾਬ' ਨੇ ਪਰਲੋਕ ਤਿਆਰਾ।
ਜਦ ਟੁਟਨ ਲਗਾ ਦੇਸ਼ ਦੀ, ਕਿਸਮਤ ਦਾ ਤਾਰਾ।
ਦਿਲ ਅੰਦਰ ਸਧਰਾਂ ਬੀਰ ਉਹ, ਜਦ ਘੁਟਨ ਲਗਾ।
ਹਾਂ ਕਾਲ ਸੁਹਾਗ ਪੰਜਾਬ ਦਾ, ਜਦ ਲੁਟਨ ਲਗਾ।

ਤਦ ਆਗੂ ਕੁਲ ਦਰਬਾਰ ਦੇ, ਉਸ ਕੋਲ ਬੁਲਾ ਕੇ।
ਫਿਰ ਏਦਾਂ ਕੀਤੀ ਬੇਨਤੀ, ਗਲ ਪੱਲਾ ਪਾ ਕੇ।
ਹੁਣ ਸਿੰਘੋ ਮੈਨੂੰ ਆ ਗਿਆ, ਦਰਗਾਹ ਦਾ ਸੱਦਾ।
ਮੈਂ 'ਤੋਪਾਂ ਤੇਗਾਂ' ਵਾਲੜਾ, ਤੁਰ ਚਲਿਆ ਬੱਧਾ।

ਹੈ ਸਜੇ ਖਬੇ ਤੁਸਾਂ ਦੇ, ਮੀਰੀ ਤੇ ਪੀਰੀ।
ਮੈਂ ਕਹਿਣੀ ਚਾਹੁੰਦਾ ਤੁਸਾਂ ਨੂੰ, ਇਕ ਗਲ ਅਖੀਰੀ।
ਮੈਂ ਕੀਤੀ ਖੈਬਰ ਦਰੇ ਤਕ, ਲਹੂ ਮਿਝ ਦੀ ਘਾਣੀ।
ਹੁਣ ਸਿੰਘੋ 'ਪਤ ਪੰਜਾਬ ਦੀ', ਹੈ ਤੁਸਾਂ ਬਚਾਣੀ।

ਤੁਸਾਂ ਬਾਂਸਾਂ ਵਾਂਗੂ ਆਪ ਵਿਚ, ਭੁਲਕੇ ਨਹੀਂ ਖਹਿਣਾ।
ਤੁਸੀਂ ਹੋ 'ਪੰਜਾਬੀ ਬਿਜਲੀਆਂ', ਗੈਰਾਂ ਤੇ ਪੈਣਾ।
ਹਨ ਸਿਰ ਤੇ ਵੈਰੀ ਕੂਕਦੇ, ਲਾ ਝਾਕਾਂ ਬੈਠੇ।
ਉਹ ਤੰਦੂਏ ਸਤਲੁਜ ਦੇ ਕੰਢੇ, ਲਾ ਤਾਕਾਂ ਬੈਠੇ।

ਤੁਸਾਂ ਦੁਖ ਮੁਸੀਬਤਾਂ ਝਾਗ ਕੇ, ਏਹ ਬਾਗ ਲਗਾਇਆ।
ਤੁਸਾਂ ਪਾਣੀ ਦੀ ਥਾਂ ਖੂੰਨ ਨੂੰ, ਮੁਢ ਇਸ ਦੇ ਪਾਇਆ।
ਤੁਸਾਂ ਤੌਂਕ ਗੁਲਾਮੀ ਵਾਲੜਾ, ਗਲ ਪਾ ਨਾ ਬਹਿਣਾ।
ਪੰਜਾਬ ਇਹ ਭਾੜੇ ਭੰਗ ਦੇ, ਲੁਟਵਾ ਨਾ ਬਹਿਣਾ

ਤੁਸਾਂ ਦੁਸ਼ਮਨ ਨੂੰ ਘਰ ਆਪਣੇ, ਖੰਘਣ ਨਹੀਂ ਦੇਣਾ।
ਸਤਲੁਜ ਵਿਚੋਂ ਅੰਗਰੇਜ਼ ਨੂੰ, ਲੰਘਣ ਨਹੀਂ ਦੇਣਾ।
ਮੈਂ ਅਰਸ਼ੀਂ ਝੰਡੇ ਤੁਸਾਂ ਦੇ, ਲਹਿਰਾ ਕੇ ਚਲਿਆਂ।
ਮੈਂ ਕਾਬਲ ਵਾਲੇ ਧਾੜਵੀ, ਰਾਹ ਪਾ ਕੇ ਚਲਿਆ।

ਤੁਸੀਂ ਦੂਣੀ ਕਰਨੀ ਹੋਰ ਵੀ ਮੈਂਥੋਂ 'ਪਰੱਭਤਾਈ'।
ਤੁਸੀਂ ਦੁਸ਼ਮਨ ਲਈ ਬਘਿਆੜ ਹੋ, ਆਪੋ ਵਿਚ ਭਾਈ।
ਸਿਰ ਲੱਥ ਹੋ ਵਾਂਗ 'ਦਲੀਪ' ਦੇ ਪੰਜਾਬ ਲਈ ਲੜਿਓ।
ਤੁਸੀਂ ਫੁਟ ਚੰਦਰੀ ਦੇ ਭੁਲ ਕੇ, ਅੜੇ ਨਾ ਚੜ੍ਹਿਓ।

ਮੈਂ ਚਲਿਆਂ ਦੇ ਕੇ ਤੁਸਾਂ ਨੂੰ, ਦਸਮੇਸ਼ ਦਾ ਖੰਡਾ।
ਤੁਸਾਂ ਝੁਕਣ ਕਦੇ ਨਾ ਦੇਵਣਾ, ਜਮਰੌਦ ਦਾ ਝੰਡਾ।
ਇਉਂ ਕਹਿੰਦੇ ਫਤੇ ਬੁਲਾ ਦਿਤੀ, ਝਟ ਜੀਭਾ ਭੌਂ ਗਈ।
ਬਸਨਾਲੇ 'ਸ਼ੇਰੇ ਪੰਜਾਬ' ਦੀ, ਕਿਸਮਤ ਵੀ ਸੌਂ ਗਈ।

ਢਿਡਾਂ ਅੰਦਰ ਆਨ ਝਟ, ਖੁਦ ਗਰਜ਼ੀ ਵੜ ਗਈ।
ਉਹ ਡੋਗਰਾ ਗਰਦੀ ਸਪ ਬਣ, ਸਿੰਘਾਂ ਨੂੰ ਲੜ ਗਈ।
ਇਕ ਪਾਸੇ ਲਗਾ ਉਸ ਦੀ, ਸੀ ਸ਼ਾਲ ਨੂੰ ਲਾਂਬੂ।
ਲਗ ਗਿਆ ਉਧਰ ਪੰਜਾਬ ਦੇ, ਇਕਬਾਲ ਨੂੰ ਲਾਂਬੂ।

# ਪਾਂਡੀ ਰਾਜਾ

ਰਾਤੋਂ ਦਿਨ, ਹੋ ਦਿਨੋਂ ਰਾਤ, ਜਿਉਂ ਵਾਟੋ ਵਾਰੀ।
ਚਕਰ ਏਦਾਂ ਸਮੇਂ ਦਾ, ਰਹਿੰਦਾ ਹੈ ਜਾਰੀ।
ਦੁਖੋਂ ਪਿਛੇ ਸੁਖ ਹੋਏ, ਸੁਖ ਬਾਦ ਬੀਮਾਰੀ।
'ਖਿਜ਼ਾਂ' ਜਿਉਂ ਮਗਰ ਬਸੰਤ ਦੇ, ਪਈ ਪਕੜ ਬਹਾਰੀ।

ਸਦਾ ਨਾ ਕੋਈ ਪਾਤਸ਼ਾਹ, ਨਾ ਸਦਾ ਭਿਖਾਰੀ।
ਸਦਾ ਨਾ ਸੁਖ ਸਰੀਰ ਨੂੰ, ਨਾ ਸਦਾ ਖੁਆਰੀ।
ਕਾਲ ਪਿਆ ਸੰਸਾਰ ਤੇ, ਆ ਕੇ ਇਕ ਵਾਰੀ।
ਭੁਖੀ ਭਿਆਣੀ ਮਰ ਚਲੀ, ਤਦ ਖਲਕਤ ਸਾਰੀ।

ਸੀ ਘਰ ਰਾਜੇ ਰਣਜੀਤ ਦੇ, ਉਦੋਂ ਸਰਦਾਰੀ।
ਲੰਗਰ ਥਾਂ ਥਾਂ ਓਸ ਨੇ, ਚਾ ਖੋਹਲੇ ਭਾਰੀ।
ਮੂੰਹ ਮੰਗੇ ਲਗਾ ਦਾਨ ਦੇਣ, ਉਹ ਮਹਾਂ ਭੰਡਾਰੀ।
ਉਹਦਾ ਲਗੇ ਏਦਾਂ ਜਸ ਗੌਣ, ਸਾਰੇ ਸੰਸਾਰੀ।

ਤਦ ਹੈਸੀ ਇਕ ਲਾਹੌਰ ਵਿਚ, ਮੋਚੀ ਦੁਖਦਾਈ।
ਬਿੰਦੀ ਸਤ ਕੁ ਸਾਲ ਨੂੰ, ਉਸ ਹੈ ਸੀ ਲਾਈ।
ਦੋ ਦਿਨ ਤੋਂ ਸੀ ਉਸ ਨੂੰ, ਭੁਖ ਚੰਦਰੀ ਆਈ।
ਯਤੀਮ ਪੋਤਰਾ ਹੋਰ ਇਕ, ਨਾ ਪਿਉ ਨਾ ਮਾਈ।

ਉਹ ਬੰਨਿਓਂ ਆਇਆ ਦੋੜਦਾ, ਇਉਂ ਗੱਲ ਸੁਣਾਈ।
*ਬਾਬਾ ਅਦ 'ਰਨਦੀਬ ਬਿੰਦ', ਢੌਂਡੀ ਪਿਤਵਾਈ।
ਉਨੇ ਤਿਤਲੋਂ ਤਨਤ ਲ ਹੋਲ ਵਿਤ, ਹੈ ਬਲੀ ਮੰਦਾਈ।
ਭੁਤਾ ਮੇਲੇ ਲਾਦ ਵਿਤ, ਤੋਈ ਮਲੇ ਨਾ ਭਾਈ।

ਥਭ ਲੋ ਦਾਉ ਣਾਣੇ ਆਣ ਤੇ, ਨਹੀਂ ਲੈਂਦਾ ਪਾਈ।
ਮੈਂ ਫਲਾ ਦੰਗੋਲੀ ਤਲੀਏ. ਭਦ ਵਾਹੋ ਦਾਹੀ।
ਤਦ ਬਾਬਾ ਪੋਤਾ ਤੁਰ ਪਏ, ਦਿਲ ਖੁਸ਼ੀ ਸਮਾਈ।
ਵਿਚ ਕਿਲੇ ਦੇ ਅੱਪੜੇ, ਸਭ ਵਾਟ ਮੁਕਾਈ।

ਵਿਚ ਕਿਲੇ ਦੇ ਵੇਖਿਆ, ਅਚਰਜ ਨਜ਼ਾਰਾ।
ਦਾਣੇ ਲੈ ਲੈ ਰਜ ਰਜ, ਜਾਂਦਾ ਜਗ ਸਾਰਾ।
ਭਾਰ ਪਾ ਲਿਆ ਇਹਨਾਂ ਵੀ, ਲਾਲਚ ਵਿਚ ਭਾਰਾ।
ਇਕ ਨੁਕਰੇ ਰਖ ਕੇ ਗੰਢ ਨੂੰ, ਬਹਿ ਰਿਹਾ ਵਿਚਾਰਾ।

ਮਿਲਿਆ ਕੋਈ ਨਾ ਏਸ ਨੂੰ, ਦੁਖ ਵੰਡਨ ਹਾਰਾ।
ਲੰਘ ਗਿਆ ਦਿਨ ਓਸ ਨੂੰ, ਇਉਂ ਬੈਠੇ ਸਾਰਾ।

---

*ਬਾਬਾ ਅਜ ਰਣਜੀਤ ਸਿੰਘ ਡੌਂਡੀ ਪਿਟਵਾਈ।
ਉਸਕਿਧਰੋਂ ਕਣਕ ਲਾਹੌਰ ਵਿਚਹੈ ਬੜੀ ਮੰਗਾਈ।
ਭੁਖਾ ਮੇਰੇ ਰਾਜ ਵਿਚ ਕੋਈ ਮਰੇ ਨਾ ਭਾਈ।
ਸਭ ਲੈ ਜਾਓ ਦਾਣੇ ਆਣਕੇ ਨਹੀਂ ਲੈਂਦਾ ਪਾਈ।
ਮੈਂ ਫੜਾਂ ਡੰਗੋਰੀ ਚਲੀਏ, ਭਜ ਵਾਹੋ ਦਾਹੀ।

ਆਇਆ ਵੇਖਣ ਕੰਮ ਜਾਂ, ਮਹਾਰਾਜ ਪਿਆਰਾ।
ਭੇਸ ਵਟਾਇਆ ਓਸ ਨੇ, ਬਦਲੇ ਦਸਤਾਰਾ।

ਬਾਬੇ ਨੂੰ ਦਲਗੀਰ ਵੇਖ, ਪੁਛਿਆ, ਸਭ ਕਾਰਾ।
ਤਾਂ ਕਹਿੰਦਾ ਬੁਢਾ ਗਲ ਕੀਹ, ਦੱਸਾਂ ਸਰਦਾਰਾ।
ਭਾਰ ਨਹੀਂ ਚੁਕਿਆ ਜਾਂਵਦਾ, ਲਾ ਬੈਠਾਂ ਚਾਰਾ।
ਨਾ ਹਥ ਕਾਰ ਨੂੰ ਛੋਂਹਵਦੇ; ਕਿਵ ਕਰਾਂ ਗੁਜ਼ਰਾਰਾ।

ਹਾਂ ਭੁਖਾ ਵੀ ਮੈਂ ਖਾਲਸਾ, ਦੋ ਦਿਨ ਦਾ ਭਾਰਾ।
ਹੋਰ ਵੀ ਨਹੀਂ ਕੋਈ ਆਸਰਾ, ਏਨਾ ਦੁਖਿਆਰਾ।
ਜਾਂ ਰੋ ਰੋ ਬੁਢੇ ਆਪਣਾ, ਇਉਂ ਹਾਲ ਸੁਣਾਇਆ।
ਹੜ ਹੰਝੂਆਂ ਦਾ ਸਰਦਾਰ ਦੇ, ਨੈਣਾਂ ਵਿਚ ਆਇਆ।

ਕਰ ਕੇ ਇਨੂੰ ਓਸ ਨੇ, ਸਿਰ ਭਾਰ ਉਠਾਇਆ।
ਬਣ ਪਾਂਡੀ ਘਰ ਉਸ ਦੇ, ਸਭ ਭਾਰ ਪੁਚਾਇਆ।
ਪੰਡ ਸੁਟ ਜਾਂ ਪਿਛਾਂਹ ਨੂੰ, ਸੀ ਮੁਖ ਭਵਾਇਆ।
ਪੈਰ ਬੁਢੇ ਨੇ ਪਕੜ ਕੇ, ਇਉਂ ਆਖ ਸੁਣਾਇਆ।

ਜੁਗ ਜੁਗ ਜੀਵੇਂ ਖਾਲਸਾ, ਰੱਬ ਬਖਸ਼ੀ ਮਾਇਆ।
ਨਾ ਤਾਂ ਆਪਣਾ ਦਸ ਜਾ, ਭਲੀ ਕੁਖ ਦੇ ਜਾਇਆ।
ਜਦ ਬਾਬਾ ਬੁਢਾ ਇਸ ਤਰ੍ਹਾਂ ਪਿਆ ਅਰਜ਼ਾਂ ਪਾਵੇ।
ਅਤੇ ਪਾਂਡੀ ਦੇ ਕਰਤੱਬ ਨੂੰ ਨਾਲੇ ਵਡਿਆਵੇ।

ਤਾਂ ਬਾਬੇ ਤਾਈਂ ਇਸ ਤਰ੍ਹਾਂ, ਮਹਾਰਾਜ ਸੁਣਾਵੇ।
ਹੈ ਨਾਂ ਮੇਰਾ 'ਰਣਜੀਤ ਸਿੰਘ', ਜੱਗ ਵਾਰਾਂ ਗਾਵੇ।
ਮੇਰੀ ਪਰਜਾ ਵਸੇ ਸੁਖ ਨਾਲ, ਚਾ ਮੈਨੂੰ ਆਵੇ।
ਮੈਂ ਡੱਕੇ ਡਾਕੂ ਕਾਬਲੀ, ਕਰ ਕਰ ਕੇ ਧਾਵੇ।

ਮੇਰੀ ਪਰਜਾ ਖਾਵੇ ਰੱਜ ਕੇ, ਤੇ ਰੱਜ ਹੰਢਾਵੇ।
ਮੈਂ ਵੰਡਾਂ ਦੁਖ ਦੁਖਿਆਰ ਦਾ, ਜੋ ਵੰਡਿਆ ਜਾਵੇ।
ਜੇ ਪਰਜਾ ਮੇਰੇ ਚੰਮ ਦੀਆਂ, ਸੀ ਜੁਤੀਆਂ ਪਾਵੇ।
ਸੀ ਆਖਾਂ ਕਦੇ 'ਅਨੰਦ' ਨਾ, ਸਿਖ ਧਰਮ ਸਿਖਾਵੇ।



# ਚਲ ਸਿੰਘਾ ਨਨਕਾਣੇ ਨੂੰ

ਨਹਿਰਾਂ ਦੀਆਂ ਲਾਹਰਾਂ ਲੈਂਦਾ ਸੈਂ,
ਤਰਸੇਂ ਅਜ ਇਕ ਇਕ ਦਾਣੇ ਨੂੰ।
ਕਹੇ ਮਾਛੀ ਵਾੜੇ ਵੇਖੇ ਨੀ,
ਤਕਿਆ 'ਸਰਸਾ' ਦੇ ਭਾਣੇ ਨੂੰ।

ਹੀਰਾ ਏ ਤੈਥੋਂ ਖੁਸ ਗਿਆ,
ਪਏ ਧਕੇ ਮਿਲਦੇ ਗਾਣੇ ਨੂੰ।
ਵੰਡ ਕਾਣੀ ਜਿਸ ਨੇ ਕਰ ਦਿਤੀ,
ਰੋਈਏ ਪਏ 'ਵੇਵਲ' ਕਾਣੇ ਨੂੰ।

ਬਾਗਾਂ ਦੀਆਂ ਕਿਤੇ ਬਹਾਰਾਂ ਨੇ,
ਲਭਨਾ ਈ ਕਦੋਂ ਟਿਕਾਣੇ ਨੂੰ।
ਬਾਪੂ ਨੇ ਛੇੜੂ ਲਾਇਆ ਸੀ,
ਜਿਸ ਥਾਂ ਤੇ ਬਾਲ ਅੰਞਾਣੇ ਨੂੰ।

ਜਿਸ ਦੇ ਲਈ ਸੜ ਸੜ ਨਾਲ ਜੰਡਾਂ,
ਮੰਨਿਆ ਤੂੰ ਸਿਰ ਤੇ ਭਾਣੇ ਨੂੰ।
ਹੈ ਸਾਲ ਦੂਸਰਾ ਗੁਜ਼ਰ ਗਿਆ,
ਉਠ ਸਿੰਘਾ ਚੱਲ ਨਨਕਾਣੇ ਨੂੰ।

ਜਿਸ ਥਾਂ ਲਈ ਸਚੇ ਸੌਦੇ ਕਰ,
ਬਾਪੂ ਤੋਂ ਮਾਰਾਂ ਖਾਂਦਾ ਸੀ।
ਜਿਸ ਥਾਂ ਤੇ ਉਜੜੇ ਖੇਤ ਖਿੜਾ,
ਸੱਪਾਂ ਤੋਂ ਛਾਉਂ ਕਰਾਂਦਾ ਸੀ।

ਜਿਸ ਥਾਂ ਤੇ ਹਿੰਦੂ ਮੁਸਲਿਮ ਦੀ,
ਸਾਂਝੀ ਜਿਹੀ ਪੰਗਤ ਲਾਂਦਾ ਸੀ।
ਅਰਸ਼ਾਂ ਤੋਂ ਦਿਓਤੇ ਆਉਂਦੇ ਸਨ,
ਜਦ ਮਸਤ ਰਬਾਬ ਵਜਾਂਦਾ ਸੀ।

ਜਿਸ ਥਾਂ ਤੇ ਸੋਹਲੇ ਗ਼ੈਰਤ ਦੇ,
ਹਿੰਦੀਆਂ ਦੇ ਤਾਈਂ ਪੜ੍ਹਾਂਦਾ ਸੀ।
ਜਿਸ ਥਾਂ ਤੇ ਛੱਟੇ ਅੰਮ੍ਰਿਤ ਦੇ,
ਮੋਇਆਂ ਦੇ ਮੂੰਹ ਵਿਚ ਪਾਂਦਾ ਸੀ।

ਜਿਸ ਥਾਂ ਤੇ ਜੰਗ ਸ਼ਹੀਦਾਂ ਦੇ,
ਢਾਹ ਲਾਈ ਲੋਟੂ ਢਾਣੇ ਨੂੰ।
ਲਛਮਨ ਸਿੰਘ ਹੋਕੇ ਦੇਂਦਾ ਏ,
ਆ ਸਿੰਘਾ ਹੁਣ ਨਨਕਾਣੇ ਨੂੰ।

ਸਦਾ ਕੰਡਾਂ ਲਾਂਦਾ ਆਇਆ ਏਂ,
ਤੂੰ ਕਾਲ ਜਹੇ ਜਰਵਾਣੇ ਨੂੰ।
ਤੂੰ ਰਜ ਕੇ ਰੋਟੀ ਖਾਂਦਾ ਸੈਂ,
ਪਾ ਭਾਜੜ ਭਾਜੜਾਂ ਪਾਣੈ ਨੂੰ।

ਅਸਾਂ ਨਕਸ਼ੇ ਸਾੜ ਇਹ ਦੇਣੇ ਨੇ,
ਲਾ, ਅਗਾਂ ਅਗਾਂ ਲਾਣੇ ਨੂੰ।
ਅਸਾਂ ਮੇਟਣੇ ਹਥਾ ਹੋਣਾ ਨਹੀਂ,
ਪਾ ਕਲਗੀਧਰ ਦੇ ਬਾਣੇ ਨੂੰ।

ਲਹੂਆਂ ਦੀ ਹੋਲੀ ਖੇਡੀ ਜੋ,
ਉਹ ਯਾਦ ਏ ਰਾਜੇ ਰਾਣੇ ਨੂੰ।
ਅਸੀਂ ਹਸ ਹਸ ਗੋਲੀਆਂ ਖਾਂਦੇ ਇਊਂ,
ਖਾਂਦੇ ਜਿਊਂ ਬਾਲ ਮਖਾਣੇ ਨੂੰ।

ਭੰਨ ਦੇਣਾ ਮਾਣ ਬੇਈਮਾਨਾਂ ਦਾ,
ਨਹੀਂ ਛਡਣਾ ਜ਼ਾਲਮ ਢਾਣੇ ਨੂੰ।
ਭਠੀ 'ਚੋਂ ਕਹੇ ਦਲੀਪ ਸਿੰਘ,
ਉਠ ਸਿੰਘਾ ਆ ਨਨਕਾਣੇ ਨੂੰ।

ਜਦ ਬਾਰਸ਼ ਹੋਈ ਗੋਲੀ ਦੀ,
ਤੂੰ ਉਦੋਂ ਵੀ ਘਬਰਾਇਆ ਨਾ।
ਜਦ ਭੁੰਨਿਆਂ ਭਠੀਆਂ ਵਿਚ ਗਿਆ,
ਦਿਲ ਉਦੋਂ ਵੀ ਉਕਸਾਇਆ ਨਾ।

ਤੈਨੂੰ ਸਾੜਿਆ ਜਦ ਪਟਰੌਲਾਂ ਨੇ,
ਉਦੋਂ ਵੀ ਬੁਰਾ ਮਨਾਇਆ ਨਾ।
ਜਦ ਕੀਮਾ ਕੀਤਾ ਛਵੀਆਂ ਨੇ,
ਤੂੰ ਮੂੰਹ ਤੋਂ ਹਾਇ ਸੁਣਾਇਆ ਨਾ।

ਤੂੰ ਇੰਜਨਾਂ ਹੇਠਾਂ ਪਿਸਿਆ ਜਦ,
ਦਰ ਮੇਰਾ ਦਿਲੋਂ ਭੁਲਾਇਆ ਨਾ।
ਤੇਰੇ ਸਿਰ ਤੇ ਚਲੇ ਆਰੇ ਜਦ,
ਤੂੰ ਉਦੋਂ ਵੀ ਘਬਰਾਇਆ ਨਾ।

ਮੈਂ ਤਰਸਾਂ ਤੂੰ ਨਹੀਂ ਓਦਰਿਆ,
ਸੰਗਤਾਂ ਦੇ ਦਰਸ਼ਨ ਪਾਣੇ ਨੂੰ।
ਤੂੰ ਸਾਗਰ ਖਾਰੇ ਤਰ ਕੇ ਵੀ,
ਆ ਜਾ ਸਿੰਘ ਨਨਕਾਣੇ ਨੂੰ।



# ਈਨਾਂ ਕਦੇ ਨਾ ਮੰਨਦੇ ਸ਼ੇਰਾਂ ਦੇ ਬੱਚੇ

ਪਵੇ ਜੋ ਫਾਂਸੀ ਗਲਾਂ ਵਿਚ, ਉਹ ਮਾਲਾ ਜਾਨਣ।
ਪਾਣੀ ਸੜਦੀ ਦੇਗ ਦਾ, ਉਹ ਯਖ ਪਛਾਨਣ।
ਭੌਰੇ ਤਾਈਂ ਆਖਦੇ, ਉਹ ਨੂਰੀ ਚਾਨਣ।
ਬਰਸਣ ਅਗੋਂ ਗੋਲੀਆਂ, ਹੱਸ ਹਿੱਕਾਂ ਤਾਨਣ।
ਚੜ੍ਹਨ ਜੇ ਉਤੇ ਚਰਖੀਆਂ, ਖਡ ਦੇਣ ਹਲੱਚੇ।
ਪਰ ਈਨਾਂ ਕਦੇ ਨਾ ਮੰਨਦੇ, ਸ਼ੇਰਾਂ ਦੇ ਬੱਚੇ।

ਬੱਦਲ ਚੜ੍ਹ ਚੜ੍ਹ ਜ਼ੁਲਮ ਦੇ, ਸਿਰ ਉਤੇ ਗੱਜਨ।
ਜੋ ਤੇਗਾਂ ਵਾਂਗ ਵਦਾਨ ਦੇ, ਧੌਣਾਂ ਤੇ ਵੱਜਨ
ਜੋ ਪਟੜੀ ਵਾਂਗੂ ਤਨਾਂ ਤੇ, ਇੰਜਨ ਵੀ ਭੱਜਨ।
ਹਸ ਹਸ ਕੇ ਜੀਂਦੇ ਸੜਨ ਨੂੰ, ਜੰਡਾਂ ਸੰਗ ਬੱਝਨ।
ਜੋ ਲੋਹਾਂ ਉਤੇ ਬੈਠਦੇ, ਅਗ ਬਲੇ ਮੱਚੇ।
ਪਰ ਈਨਾਂ ਕਦੇ ਨਾ ਮੰਨਦੇ, ਸ਼ੇਰਾਂ ਦੇ ਬੱਚੇ।

ਜੋ ਅਖਾਂ ਤਾ ਤਾ ਸੁਰਮਚੂ, ਕਢਣ ਹਤਿਆਰੇ।
ਜੋ ਨਾਲ ਜੰਮੂਰਿਆਂ ਬੋਟੀਆਂ, ਖਿਚਣ ਲਾਚਾਰੇ।
ਪੈਣ ਜੋ ਉਤੇ ਤਖਤਿਆਂ, ਉਹ ਸਮਝਣ ਖਾਰੇ।
ਵਾਂਗ ਤਿਲਾਂ ਦੇ ਪੀੜ ਦੇਣ, ਕੋਹਲੂ ਵਿਚਕਾਰੇ।
ਜੋ ਟੰਗਣ ਉਤੇ ਨੇਜ਼ਿਆਂ, ਸਿਦਕਾਂ ਦੇ ਸੱਚੇ।
ਪਰ ਈਨਾਂ ਕਦੇ ਨਾ ਮੰਨਦੇ, ਸ਼ੇਰਾਂ ਦੇ ਬੱਚੇ।

ਉਹ ਪਉੜੀ ਸਵਰਗ ਵਾਲੜੀ, ਸੂਲੀ ਨੂੰ ਕਹਿੰਦੇ।
ਜੋ ਚਲਨ ਆਰੇ ਸੀਸ ਤੇ, ਹਸਦੇ ਈ ਰਹਿੰਦੇ।
ਲਟ ਲਟ ਬਲਦੀ ਚਿਖਾ ਵਿਚ, ਲਾ ਚੌਂਕੜ ਬਹਿੰਦੇ।
ਪਏ ਸਿਰ ਤੇ ਡਿਗ ਪਹਾੜ ਜੇ, ਫੁਲ ਕਹਿੰਦੇ ਸਹਿੰਦੇ।
ਨੀਹਾਂ ਅੰਦਰ ਚਿਣੇ ਜਾਣ, ਨਾ ਨਿਕਲਣ ਕੱਚੇ।
ਪਰ ਈਨਾਂ ਕਦੇ ਨਾ ਮੰਨਦੇ, ਸ਼ੇਰਾਂ ਦੇ ਬੱਚੇ।

ਵੈਰੀ ਅਗੇ ਤੋਪ ਦੇ, ਜੇ ਰਖ ਉਡਾਵਨ।
ਗੋਲੀ ਵਾਂਗ ਸਰੀਰ ਦੇ, ਮੋਛੇ ਵੀ ਪਾਵਨ।
ਟੂੰਬੇ ਵਾਂਗੂੰ ਖਲੜੀ, ਟੰਗ ਪੁਠੀ ਲਾਹਵਨ।
ਠੋਕਨ ਕਿੱਲ ਸਰੀਰ ਵਿਚ, ਖੋਪਰ ਉਤਰਾਵਨ।
ਪੋਟਾ ਪੋਟਾ ਕੁਤਰ ਦੇਣ, ਗੁਰ ਚਰਨੀ ਰਚੇ।
ਪਰ ਈਨਾਂ ਕਦੇ ਨਾ ਮੰਨਦੇ, ਸ਼ੇਰਾਂ ਦੇ ਬੱਚੇ।

ਫੇਰ ਜਾਗ ਹੁਣ ਖਾਲਸਾ, ਛਡ ਕੁਲ ਵੀਚਾਰਾਂ।
ਪਏ ਦੂਤੀ ਤੇਰੇ ਵਾਸਤੇ, ਚੰਡਨ ਤਲਵਾਰਾਂ।
ਤੂੰ ਆਪੋ ਵਿਚਲੀਆਂ ਕਢ ਦੇ, ਹੁਣ ਫੁਟਾਂ ਖਾਰਾਂ।
ਅਸਾਂ ਭੇਡਾਂ ਵਾਂਗ ਨਾ ਖਾਣੀਆਂ, ਬਹਿ ਖਹਿ ਕੇ ਮਾਰਾਂ।
ਉਠ ਜਾਗ ਜ਼ਾਲਮ ਤੇ ਜ਼ੁਲਮ ਦੇ, ਲਾਹ ਦੇ ਪੜੱਛੇ।
ਪਰ ਈਨਾਂ ਕਦੇ ਨਾ ਮੰਨਦੇ, ਸ਼ੇਰਾਂ ਦੇ ਬੱਚੇ



# ਸਿਰ ਧੜ ਦੀ ਬਾਜ਼ੀ ਲਾਵਾਂਗੇ

ਅਸੀਂ ਮਰਦ ਹਾਂ, ਬੁਜ਼ਦਿਲ ਕਾਇਰ ਨਹੀਂ
ਚੁਪ ਕਰ ਕੇ ਜੋ ਸਹਿ ਜਾਵਾਂਗੇ।
ਅਸੀਂ ਮੂੰਹੋਂ ਐਵੇਂ ਕਹਿੰਦੇ ਨਹੀਂ,
ਜੋ ਕਹਿੰਦੇ ਕਰ ਦਖਲਾਵਾਂਗੇ।
ਸਾਡਾ ਦੇਸ਼ ਮਕਾਰਾਂ ਵੰਡਿਆ ਏ,
ਇਸ ਨੂੰ ਮੁੜ ਇਕ ਬਨਾਵਾਂਗੇ।
ਜਮਰੌਦ ਦੇ ਉਚੇ ਕਿਲਿਆਂ ਤੇ,
ਅਸੀਂ ਝੰਡੇ ਫੇਰ ਝੁਲਾਵਾਂਗੇ।
ਕਾਬਲ ਦੇ ਗੁੰਡੇ ਮਾਣੂਆਂ ਨੂੰ,
ਇਕ ਵਾਰ ਤਾਂ ਭਾਜੜ ਪਾਵਾਂਗੇ।
ਰਫਊਜੀ ਬਣ ਕੇ ਨਿਕਲੇ ਹਾਂ,
ਬਣ ਲਾੜੇ ਢੁਕਣ ਜਾਵਾਂਗੇ।
ਜੋ ਭਾਜੀ ਸਿਰ ਤੇ ਚਾਹੜੀ ਜੇ,
ਹਥੋਂ ਹੀ ਹਥ ਮੁਕਾਵਾਂਗੇ।
ਅਸੀਂ ਦੁਸ਼ਟ ਦਮਨ ਦੇ ਬੇਟੇ ਹਾਂ,
ਸਿਰ ਧੜ ਦੀ ਬਾਜੀ ਲਾਵਾਂਗੇ।
ਅਸੀਂ ਡੋਗ ਅੰਮਾਂ ਦੇ ਪੁਤਰ ਹਾਂ,
ਤੀਰਾਂ ਦੀ ਛਾਵੇਂ ਖੇਡੇ ਹਾਂ।
ਅਸੀਂ ਘੋਲ ਕੇ ਖੰਡੇ ਪੀਤੇ ਨੇ,
ਭਉ ਮੌਤ ਤੋਂ ਬੜੇ ਦੁਰੇਡੇ ਹਾਂ।

ਸਾਡੇ ਧਵੇਂ ਨੇ ਬਬਰ ਸ਼ੇਰਾਂ ਦੇ,
ਸਿਦਕ ਦੇ ਪਰਬਤ ਜੇਡੇ ਹਾਂ।
ਸਿਧੇ ਹਾਂ ਸਿਧਿਆਂ ਲੋਕਾਂ ਲਈ,
ਵਿੰਗਿਆਂ ਲਈ ਵਿੰਗੇ ਟੇਡੇ ਹਾਂ
ਟੁਟਣਗੇ ਤਾਰੇ ਅਰਸ਼ਾਂ ਦੇ,
ਹੁਣ ਜਿਹਾ ਤੂਫਾਨ ਝੁਲਾਵਾਂਗੇ।
ਅਸੀਂ ਟੁਸ਼ਟ ਦਮਨ ਦੇ ਬਟੇ ਹਾਂ,
ਸਿਰ ਧੜ ਦੀ ਬਾਜੀ ਲਾਵਾਂਗੇ।
ਸਾਡੇ ਨਾਲ ਜੇ ਆ ਕੇ ਕਾਲ ਅੜੇ,
ਲੋਹੇ ਦੇ ਚਣੇ ਚਬਾਂਦੇ ਹਾਂ।
ਅਗਾਂ ਦੇ ਵੱਗਦੇ ਸਾਗਰ ਨੂੰ,
ਅਸੀਂ ਤਾਰੀਆਂ ਲਾ ਤਰ ਜਾਂਦੇ ਹਾਂ।
ਆਵਣ ਜਦ ਪੈਰ ਰਕਾਬਾਂ ਤੇ,
ਲਹੂਆਂ ਦੇ ਵਹਿਣ ਵਗਾਂਦੇ ਹਾਂ।
ਚੜ੍ਹ ਸੂਲੀ ਤੇ ਆਜ਼ਾਦੀ ਦੇ,
ਖੁਸ਼ ਹੋ ਹੋ ਢੋਲੇ ਗਾਂਦੇ ਹਾਂ।
ਲਾ ਤੇਗ ਦਾ ਚਪੂ ਭਾਰਤ ਦੀ,
ਬੇੜੀ ਨੂੰ ਪਾਰ ਲੰਘਾਵਾਂਗੇ।
ਅਸੀਂ ਦੁਸ਼ਟ ਦਮਨ ਦੇ ਬੇਟੇ ਹਾਂ,
ਸਿਰ ਧੜ ਦੀ ਬਾਜੀ ਲਾਵਾਂਗੇ।
ਜੋ ਨਾਲ ਅਸਾਡੇ ਬੀਤੀ ਏ,
ਅਜੇ ਭੇਤ ਉਸਦੇ ਖੁਲ੍ਹੇ ਨਹੀਂ ?

ਫਟ ਹਾਲਾਂ ਸਾਡੇ ਅਲੇ ਨੇ
ਭੈਣਾਂ ਦੇ ਸਦਮੇਂ ਭੁਲੇ ਨਹੀਂ।
ਅਧ ਖਿੜੀਆਂ ਕਲੀਆਂ ਤੜਫਦੀਆਂ,
ਕੀਹ ਲਹੂ ਉਹਨਾਂ ਦੇ ਡੁਲ੍ਹੇ ਨਹੀਂ।
ਇਉਂ ਰਖ ਛੁਰੀ ਦਿਲ ਸਾਡੇ ਤੇ,
ਸੁਖ ਸਉਣਾ ਖੈਰੇ, ਢੂਲੇ ਨਹੀਂ।
ਭਾਜੀ ਰਖੀ ਨਹੀਂ, ਰਖਣੀ ਨਹੀਂ,
ਸਗੋਂ ਸਿਰ ਤੇ ਹੋਰ ਚੜ੍ਹਾਵਾਂਗੇ।
ਅਣਖੀ, ਸਿਰ-ਲੱਥ ਬਹਾਦਰ ਹਾਂ,
ਸਿਰ ਧੜ ਦੀ ਬਾਜ਼ੀ ਲਾਵਾਂਗੇ।
ਤੋਲੇ ਹੋਏ ਵਿਚ ਮੈਦਾਨਾਂ ਦੇ,
ਫਸ ਗਏ ਹੁਣ ਯਾਰ ਪੁਰਾਣੇ ਨੇ।
ਜਦ ਤੋੜੇ ਲਗੇ ਤੋਪਾਂ ਨੂੰ,
ਨਸ ਮਿੰਟਾਂ ਅੰਦਰ ਜਾਣੇ ਨੇ।
ਨਾਦਰ ਅਬਦਾਲੀ ਵਾਂਗ ਅਸਾਂ,
ਕੰਨਾਂ ਤੇ ਹਥ ਲੁਵਾਣੇ ਨੇ।
ਪਾਪਾਂ ਦੇ ਉਸਰੇ ਬੁਰਜ, ਅਸਾਂ,
ਲਾ 'ਕਾਟਰ ਗੀਨ' ਉਡਾਣੇ ਨੇ।
ਓਵੇਂ 'ਪੰਜੇ' 'ਨਨਕਾਣੇ' ਤੇ,
ਜਾ ਝੰਡੇ ਫੇਰ ਝੁਲਾਵਾਂਗੇ।
ਗੁਰੂ ਕਲਗੀਧਰ ਦੇ ਸ਼ੇਰ ਅਸੀਂ,
ਸਿਰ ਧੜ ਦੀ ਬਾਜ਼ੀ ਲਾਵਾਂਗੇ।



## ਪੰਜਾਬੀ ਹੋਵੇ

ਸਾਨੂੰ ਗੂੰਗੇ ਬਣਾਇਆ ਸੀ ਗੋਰਿਆਂ ਨੇ,
ਮੈਂ ਨਹੀਂ ਚਾਹੁੰਦਾ ਮੁੜ ਉਹੋ ਖਰਾਬੀ ਹੋਵੇ।
ਮੇਰੇ ਆਪਣੇ ਮਹਿਲ ਦੇ ਜੰਦਰੇ ਦੀ,
ਕਿਸੇ ਓਪਰੇ ਹੱਥ ਕਿਉਂ ਚਾਬੀ ਹੋਵੇ।
ਵਿਲਕਾਂ ਦੇਂਦੀਆਂ ਮੈਂ ਕਾਹਨੂੰ ਕਿਸੇ ਅਗੇ,
ਮੇਰਾ ਘਰ ਆਪਣਾ ਜੇ ਹਸਾਬੀ ਹੋਵੇ।
ਜੇਕਰ ਦੇਸ਼ ਅਜ਼ਾਦ ਹੈ ਫੇਰ ਕਾਹਨੂੰ,
ਇਕ ਕੌਮ ਦੂਜੀ ਤਲੇ ਦਾਬੀ ਹੋਵੇ।

ਗਾਈਏ ਗੀਤ ਆਜ਼ਾਦੀ ਦੇ ਪ੍ਰੇਮੀ ਹੋ ਕੇ,
ਹਰ ਇਕ ਦਾ ਪੋਟਾ ਰਬਾਬੀ ਹੋਵੇ।
ਚਲੇ ਜਿਵੇਂ ਬੰਗਾਲੀ ਬੰਗਾਲ ਅੰਦਰ,
ਤਿਵੇਂ ਵਿਚ ਪੰਜਾਬ ਪੰਜਾਬੀ ਹੋਵੇ।

ਜੇਹੜੀ ਪੜ੍ਹੀ ਹੈ ਮਾਤਾ ਦੀ ਗੋਦ ਵਿਚੋਂ
ਕੀਤੀ ਪਾਸ ਜੋ ਭੈਣਾਂ ਦੇ ਪਿਆਰ ਵਿਚੋਂ।
ਜਿਦੀ ਮਿਟੀ ਤੋਂ ਬਣਿਆ ਬੁਤ ਮੇਰਾ,
'ਵਾਰਸ' ਨਿਖੜੇ ਜਿਦੀ ਨੁਹਾਰ ਵਿਚੋਂ।

ਮੈਂ ਕਿਉਂ ਵਿਚ ਅੰਧੇਰੇ ਰਹਾਂ ਡਿਗਦਾ,
ਟੁਟ ਆਪਣੇ ਚਮਕਦੇ ਹਾਰ ਵਿਚੋਂ।
ਕਾਹਨੂੰ ਗੈਰਾਂ ਨੂੰ ਵਢੀਆਂ ਤਾਰਦਾ ਰਹਾਂ,
ਲੈ ਲੈ ਪਰਚੇ ਮੈਂ ਰਾਜ ਦਰਬਾਰ ਵਿਚੋਂ।

ਖਾਣ ਪੀਣ ਆਜ਼ਾਦੀ ਦੇ ਨਾਲ ਸਾਰੇ,
ਕਾਹਨੂੰ ਗਭਰੂ ਕੋਈ ਮਰੀਅਲ ਬੇਤਾਬੀ ਹੋਵੇ।
ਆਪਣੀ ਯਾਦ ਮੈਂ ਮੰਨਾਂ ਆਜ਼ਾਦ ਤਾਹੀਓਂ,
ਜੇ ਕਰ ਵਿਚ ਪੰਜਾਬ ਪੰਜਾਬੀ ਹੋਵੇ।

ਸੁਣੋ ਭੁਲੜ ਪੰਜਾਬੀਓ ਕੰਨ ਦੇ ਕੇ,
ਸੁਖ ਕਿਸੇ ਗੁਲਾਮੀ ਵਿਚ ਪਾਇਆ ਨਾ।
ਕਿਸੇ ਕਦੇ ਵੀ ਆਪਣਾ ਪੁਤ ਕਾਣਾ,
ਸੋਹਣਾ ਕਿਸੇ ਦਾ ਪੁਤ ਵਟਾਇਆ ਨਾ।
ਕਾਲੇ ਬਾਪ ਤੋਂ ਕਿਸੇ ਨੇ ਕਰ ਨਫਰਤ,
ਕਿਸੇ ਸੋਹਣੇ ਨੂੰ ਬਾਪ ਬਣਾਇਆ ਨਾ।
ਬਾਹਾਂ ਆਪਣੀਆਂ ਜਿਸ ਦੀਆਂ ਟੁਟ ਗਈਆਂ,
ਕਦ ਵਿਚ ਮੈਦਾਨ ਦੇ ਆਇਆ ਨਾ।

ਜਿਦ੍ਹੀ ਆਪਣੀ ਜੱਗ ਤੇ ਮੋਹਰ ਚਲੇ,
ਉਹਦੀ ਜਗ ਵਿਚ ਅਣਖ ਨਵਾਬੀ ਹੋਵੇ।
ਆਪਣੇ ਗਭਰੂ ਤੇ ਹੋਣ ਸਕੂਲ ਆਪਣੇ,
ਤੇ ਪੰਜਾਬ ਆਪਣੇ ਵਿਚ ਪੰਜਾਬੀ ਹੋਵੇ।

ਠੰਡ ਸਾਰੀ ਖ਼ੁਦਾਈ ਦੀ ਭਰ ਦਿਤੀ,
ਭਗਤਾਂ,ਗੁਰੂਆਂ ਨੇ ਜਿਸਦੀਆਂ ਬੋਲੀਆਂ ਵਿਚ।
ਭਰੀ ਵਿਚ ਸੀਨੇ ਕੁਟ ਕੁਟ ਬਾਬਿਆਂ ਨੇ,
ਬਿਨਾਂ ਲੜਿਆਂ ਤੋਂ ਗੱਲਾਂ ਤਤੋਲੀਆਂ ਵਿਚ।
ਜ਼ਿੰਦਾ ਕੀਤੀ ਸ਼ਹੀਦਾਂ ਨੇ ਖ਼ੂਨ ਚੋ ਚੋ,
ਹੋ ਕੇ ਰਾਣੀ ਮੈਂ ਰੁਲਾਂ ਕਿਉਂ ਗੋੱਲੀਆਂ ਵਿਚ।
ਮੇਰੇ ਘਰ ਵਿਚ ਜੇ ਮੇਰੀ ਪਤ ਹੋਸੀ,
ਹੋਸੀ ਸ਼ਾਨ ਮੇਰੀ ਤਾਂ ਹਮਜੋਲੀਆਂ ਵਿਚ।
ਉੱਚਾ ਨੀਵਾਂ ਕੋਈ ਜੱਗ ਤੇ ਰਹੇ ਕਾਹਨੂੰ,
ਇਹੋ ਜਿਹਾ ਹਰ ਇਕ ਸ਼ਤਾਬੀ ਹੋਵੇ।
ਜਿਨੂੰ ਪੜ੍ਹ ਅਨ-ਪੜ੍ਹ ਵੀ ਸਮਝ ਸਕੇ,
ਉਹ ਪੰਜਾਬ ਮੇਰੇ ਵਿਚ ਪੰਜਾਬੀ ਹੋਵੇ।
'ਸਿੰਧੀ' ਚਲਦੀ ਜਿਸ ਤਰ੍ਹਾਂ ਸਿੰਧ ਅੰਦਰ,
ਚਲੇ ਜਿਵੇਂ ਜਪਾਨੀ ਜਪਾਨੀਆਂ ਦੀ।
ਚੌਧਰ ਕਰੇ 'ਗੁਜਰਾਤੀ' ਗੁਜਰਾਤ ਦੇ ਵਿਚ,
ਚਲੇ ਜਿਵੇਂ ਇੰਗਲਿਸ਼ ਇੰਗਲਸਤਾਨੀਆਂ ਦੀ।
ਚਲਦੀ ਜਿਵੇਂ 'ਮਲਾਈ' ਮਲਾਇਆ ਦੇ ਵਿਚ,
'ਅਰਬੀ' ਅਰਬਾਂ 'ਯੂਨਾਨੀ' ਯੂਨਾਨੀਆਂ ਦੀ
ਘੂਕੇ ਜਿਵੇਂ ਮਰਹੱਟੀ ਮਰਹੱਟਿਆਂ ਦੀ,
ਤੁਰਕੀ ਜਿਵੇਂ ਭਾਸ਼ਾ ਤੁਰਕਸਤਾਨੀਆਂ ਦੀ।
ਮੈਂ ਚਾਹੁੰਦਾ ਹਾਂ ਇਵੇਂ ਜ਼ਬਾਨ ਮੇਰੀ,
ਚੜ੍ਹਦੀ ਕਲਾਂ ਅੰਦਰ ਇਨਕਲਾਬੀ ਹੋਵੇ।
ਖਬਰੇ ਅਸਾਂ ਨੇ ਕੀਹ ਗੁਨਾਂਹ ਕੀਤਾ,
ਕਿਉਂ ਨਾ ਵਿਚ ਪੰਜਾਬ ਪੰਜਾਬੀ ਹੋਵੇ।

# ਸ਼ੂਮ ਦੀ ਪੁਤ ਨੂੰ ਨਸੀਅਤ

ਸ਼ੂਮ, ਪੁਤਰ ਨੂੰ ਇਕ ਦਿਨ ਕਹਿੰਦਾ,
ਸੁਣ ਕਾਕਾ ਮਤ ਮੇਰੀ।
ਮੈਂ ਚਾਹੁੰਦਾ ਹਾਂ ਮੇਰੇ ਜੀਂਦੇ,
ਜਾਏ ਗੁਡੀ ਚੜ੍ਹ ਤੇਰੀ।

ਰੋ ਰੋ ਕੇ ਰੁਪਈਆ ਜੁੜਦਾ,
ਭੁਖ ਗਵਾਏ ਪੈਸਾ।
ਜਾਨ ਜਾਏ ਤਾਂ ਬੇਸ਼ਕ ਜਾਏ,
ਹਥੋਂ ਨਾ ਜਾਏ ਪੈਸਾ।

ਟਾਂਗੇ, ਮੋਟਰ, ਗਡੀ ਉਤੇ,
ਭੁਲ ਕਦੇ ਨਾ ਚੜ੍ਹਨਾ।
ਕਿਉਂਕਿ ਉਸ ਤੋਂ ਲੈਣ ਉਹ ਪੈਸੇ,
ਜਿਸ ਨੂੰ ਹੋਵੇ ਖੜਨਾ।

ਕਹੀਂ ਵਹੁਟੀ ਨੂੰ ਚਣੇ ਭੁੰਨਣ ਲਈ,
ਘਰ ਹੀ ਭੱਠੀ ਗੱਡੇ।
ਕਿਉਂਕਿ ਜੇ ਭਠੀ ਤੇ ਜਾਈਏ,
ਮੈਹਰੀ ਭਾੜਾ ਕੱਢੇ।

ਜੇ ਕਿਤੇ ਵਾਂਹਢੇ ਜਾਣਾ ਹੋਵੇ,
ਨਿਕਲੇਂ ਬੰਨੇ ਸ਼ਹਿਰੋਂ।
ਰਾਹ ਤੁਰਦੇ ਜੁਤੀ ਘਸ ਜਾਂਦੀ,
ਫੜ ਲੇਣੀ ਲਾਹ ਪੈਰੋਂ।

ਲੋਏ ਲੋਏ ਅੰਨ ਪਕਾ ਕੇ,
ਲੋਏ ਲੋਏ ਖਾਣਾ।
ਚੇਤੇ ਰਖੀਂ ਤੇਲ ਲਿਆ ਨਾ,
ਦੀਵਾ ਕਦੇ ਜਗਾਣਾ।

ਭੁਲ ਜੇ ਭੁਲਾ ਜਗਾਨਾ ਪੈ ਜਾਵੇ,
ਕੋਲ ਤੀਲ ਰਖ ਛਡੀਂ।
ਤੇਲ ਏ ਲਗਦਾ, ਨਾਲ ਉਂਗਲ ਦੇ,
ਬਤੀ ਕਦੇ ਨਾ ਕਢੀਂ।

ਕੁਕੜ, ਕਾਂ, ਚਿੜੀ, ਕੋਈ ਪੰਛੀ,
ਘਰ ਵਿਚ ਭੁਲ ਨਾ ਆਵੇ।
ਕੋਈ ਨਾ ਕੋਈ ਦਾਣਾ ਡਿਗ ਪੈਂਦਾ,
ਉਹ ਚੁਕ ਕੇ ਖਾ ਜਾਵੇ।

ਪਾਣੀ ਅੰਨ ਕਦੇ ਨਾਂ ਪੁਛੀਂ,
ਕੋਈ ਪਰੌਹਣਾ ਆਵੇ।
ਆਪੇ ਹੀ ਸ਼ਰਮਿੰਦਾ ਹੋ ਕੇ,
ਠਹਿਰ ਘੜੀ ਟੁਰ ਜਾਵੇ।

ਘਰ ਵਿਚ ਬਾਹਮਣ ਭਾਈ ਹੁੰਦੇ,
ਲੈਣ ਲਈ ਨਿਤ ਆਵਣ।
ਚੋਪੜ ਰੋਟੀ ਕਦੇ ਨਾ ਦੇਣੀ,
ਨਾ ਹੀ ਦੇਣਾ ਲਾਵਣ।

ਘੜੀ ਮੁੜੀ ਨਾ ਵੜ ਵੜ ਅੰਦਰ,
ਰਹਿਣਾ ਬੂਹੇ ਲਾਂਹਦੇ,
ਕਿਉਂਕਿ ਹਨ ਦਰਵਾਜ਼ੇ ਘਸਦੇ,
ਰਹਿੰਦੇ ਪੈਸੇ ਖਾਂਦੇ।



# ਮਾਂ ਦੀ ਮਮਤਾ

ਇਕ ਦਿਹਾੜੇ ਪਾਸ 'ਸਦਾਰਥ', ਮਾਤਾ 'ਗੋਤਮੀ' ਆਈ।
ਸਪ ਦਾ ਡੰਗਿਆ ਮੋਇਆ ਪੁਤਰ, ਕੁਛੜ ਚੁਕ ਲਿਆਈ।
ਮਹਾਂ ਤਪੱਸਵੀ ਦੇ ਚਰਨਾਂ ਵਿਚ, ਰੋ ਰੋ ਦਏ ਦੁਹਾਈ।
ਜੀਵੇ ਫਿਰ ਅਖੀਆਂ ਦਾ ਚਾਨਣ, ਐਸੀ ਦਿਓ ਦਵਾਈ।

ਧੀਰਜ ਦੇ ਕੇ ਸਾਧੂ ਕਹਿੰਦੇ, ਗੱਲ ਸੁਣੋ ਇਕ ਮਾਈ।
ਲਭ ਸ਼ਤਾਬੀ ਲੈ ਆ ਕਿਧਰੋਂ; ਤੋਲਾ 'ਕਾਲੀ ਰਾਈ'।
ਪਰ ਤੂੰ ਤੋਲਾ ਕਾਲੀ ਰਾਈ, ਐਸੇ ਘਰੋਂ ਲਿਆਣੀ।
ਇਕ ਵੀ ਮੌਤ ਨਾ ਹੋਈ ਹੋਵੇ,ਜਿਸ ਘਰ ਵਿਚ ਅਜ ਤਾਣੀ।

ਇਹ ਗਲ ਕੀ ਏ ਔਖੀ ਦਾਤਾ, ਮੂੰਹੋਂ ਏਦਾਂ ਕਹਿ ਕੇ।
ਉਠ ਤੁਰੀ ਪਿੰਡ ਵਲੇ ਓਵੇਂ, ਕੁਛੜ ਮੁਰਦਾ ਲੈ ਕੇ।
ਰੋ ਰੋ ਕੇ ਹਰ ਕੂਚੇ ਅੰਦਰ, ਮਾਤਾ ਦਏ ਦੁਹਾਈ।
ਵੇ ਲੋਕੋ ਇਕ ਤੋਲਾ ਮੈਨੂੰ, ਦੇਵੋ ਕਾਲੀ ਰਾਈ।

ਸੁਣ ਸੁਣ ਕੇ ਇਹ ਗੱਲ ਮਾਈ ਦੀ,ਹਰ ਇਕ ਮੌਜੂ ਕਰਦਾ।
ਜੇ ਕਰ ਵੱਸ ਦਵਾਈਆਂ ਹੁੰਦੀ, ਕਿਉਂ ਧਨੰਤਰ ਮਰਦਾ
ਕੁੰਭ-ਕਰਨ ਤੇ ਰਾਵਨ ਵਰਗੇ, ਕਰਦੇ ਐਸ਼ ਬਹਾਰਾਂ।
ਸਭ ਦੇ ਗਲ ਤੇ ਚਲਦੀਆਂ ਨੇ, ਮੌਤ ਦੀਆਂ ਤਲਵਾਰਾਂ।

ਆਏ ਉਸ ਦੇ ਕੋਲ ਕਰੋੜਾਂ, ਲੈ ਕੇ ਕਾਲੀ ਰਾਈ।
ਪਰ ਐਸਾ ਘਰ ਕੋਈ ਨਾ ਲੱਭਾ, ਮੌਤ ਨਾ ਜਿਸ ਘਰ ਆਈ।
ਜਿਸ ਨੂੰ ਪੁਛ ਰੋ ਰੋ ਕਹਿੰਦਾ, ਸੁਣ ਗਲ ਕਮਲੀ ਮਾਈ।
ਦਸੀਏ ਗਿਣ ਕੇ ਕੇਹੜਾ ਕੇਹੜਾ, ਮੌਤ ਜਿਨਾਂ ਨੂੰ ਆਈ।

ਏਦਾਂ ਫਿਰ ਫਿਰ ਪੈਰਾਂ ਵਿਚੋਂ, ਕਢੀ ਉਸ ਸਭ ਧਰਤੀ।
ਐਸਾ ਘਰ ਨਾ ਮਿਲਿਆ ਕੋਣੀ, ਮੌਤ ਨਾ ਜਿਸ ਤੇ ਵਰਤੀ।
ਬਕ ਟੁਟ ਕੇ ਆਖਰ ਮਾਤਾ, ਕੋਲ ਰਿਸ਼ੀ ਦੇ ਆਈ।
ਮਹਾਰਾਜ ਜੀ ਪੈਰਾਂ ਵਿਚੋਂ, ਮੈਂ ਸਭ ਧਰਤ ਲੰਘਾਈ।

ਅਰਬਾਂ ਲੋਕਾਂ ਕਾਲੀ ਰਾਈ, ਹੈ ਮੈਨੂੰ ਦਿਖਲਾਈ।
ਪਰ ਘਰ ਐਸਾ ਕੋਈ ਨਾ ਲੱਭਾ, ਮੌਤ ਨਾ ਜਿਸ ਘਰ ਆਈ।
ਕਿਹਾ ਰਿਖੀ ਨੇ ਫਿਰ ਵੀ ਮਾਤਾ, ਸ਼ਾਂਤ ਨਾ ਤੈਨੂੰ ਆਈ।
ਜਮਨਾ ਮਰਨਾ ਖੇਡ ਜਗਤ ਦੀ, ਤੂੰ ਕਾਹਨੂੰ ਘਬਰਾਈ।

ਕਰ ਸਸਕਾਰ ਤੂੰ ਜਾਹ ਘਰ ਆਪਣੇ ਰਾਮ ਨਾਮ ਜਪ ਮਾਈ।
ਏਸ ਮੌਤ ਦੀ ਦੁਨੀਆਂ ਉਤੇ, ਨਹੀਂ ਹੈ ਕੋਈ ਦਵਾਈ।
*ਚਿੰਤਾ ਤਾਂ ਤੇ ਕਰ ਤੂੰ ਦੇਵੀ, ਜੇ ਅਣਹੋਣੀ ਹੋਈ।
'ਇਹ ਮਾਰਗ ਹੈ ਕੁਲ ਦੁਨੀਆਂ ਦਾ, ਬੈਠ ਨਾ ਰਿਹਾ ਕੋਈ।



*ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ॥
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥

# ਕੁਝ ਢੱਲੇ ਨਵੇਂ ਤੁਫਾਨ ਦੇ

ਜਿਵੇਂ ਖੇਡਣ ਖੂਹ ਕਿਆਰੀਆਂ ਰਲ ਪੇਂਡੂ ਮੂੰਡੇ ਚਾਰ।
ਉਹ ਖੂਹ ਤੇ ਖੇਤ ਬਣਾਂਵਦੇ, ਘਟੇ ਦੀਆਂ ਬੰਨੀਆਂ ਮਾਰ।
ਪਰ ਜਦੋਂ ਵੇਲਾ ਹੋਏ ਜਾਣ ਦਾ,ਢਾਹ ਜਾਂਦੇ ਇਕੋ ਈ ਵਾਰ।
ਲਤ ਫੇਰੀ ਏਦਾਂ ਜਾਂਦਿਆਂ, ਸਾਡੀ ਉਸ ਗੋਰੀ ਸਰਕਾਰ।
ਉਹਨੂੰ ਫੁਟਦਾ ਫੇਟਾ ਪਾਣਲਈ,ਲਭਗਿਆ ਜਿਨਾਹ ਗੱਦਾਰ।
ਗਲੀਆਂ ਵਿਚ ਪਾਕਿਸਤਾਨ ਦੀ,ਉਸ ਦਿਤੀ ਖਿਚ ਲਕਾਰ।
ਉਹਨੇ ਤਣਿਆ ਤਾਣਾ ਆਪਣਾ, ਸਭ ਦਿਤਾ ਤੋੜ ਖਲਾਰ।
ਕਢ ਅਫਸਰ ਕੁਲ ਨੂੰ ਕਰ ਦਿਤਾ,ਪਹਿਲਾਂਉਸ ਬੇਹਥਿਆਰ।
ਭਲੇ ਮਾਨਸ ਡਾਕੂ ਬਣ ਗਏ, ਹਰ ਥਾਂ ਮਚ ਗਈ ਲੁਟਮਾਰ।
ਕੋਈ ਭੈਣ ਕਿਸੇ ਦੀਲੈ ਗਿਆ,ਕੋਈਲੈ ਗਿਆ ਧੀ ਤੇ ਨਾਰ।
ਲਾ ਅਗਾਂ ਫੂਕਨ ਬਿਲਡਿੰਗਾਂ, ਹੋ ਗਏ ਸਭ ਲੋਕ ਮਕਾਰ।
ਉਹ ਜਾਲ ਉਤੋਂ ਕਰਫੀਊ ਦਾ, ਹਰ ਥਾਵੇਂ ਦੇਣ ਖਲਾਰ।
ਲਾ ਅੰਦਰੋਂ ਅਗ ਮਸੀਤ ਨੂੰ, ਗੁੰਡੇ ਕਰ ਦੇਣ ਤਿਆਰ।
ਗਹ ਜਾਂਦੇ ਕਿਸੇ ਗਰੀਬ ਦੇ, ਕਰ ਦੇਂਦੇ ਟੁਕੜੇ ਚਾਰ।
ਅਫਸਰ ਵੀ ਸਾਹਵੇਂ ਵੇਖਦੇ, ਚਲਦੀ ਵੀ ਰਹੇ ਤਲਵਾਰ।
ਇਊਂ ਬੇ-ਗੁਨਾਹ ਮਜ਼ਲੂਮ ਉਸ,ਕੋਹੇ ਕਰ ਬੇ-ਅਖਤਿਆਰ।
ਹਥਿਆਰ ਸਭਨਾਂ ਦੇ ਖੋਹ ਲਏ, ਥਾਂ ਥਾਂ ਤੇ ਛਾਪੇ ਮਾਰ।
ਓ ਮੇਰਿਆ ਬੇਲੀਆ ......

# ਪੰਜਾਬੀ ਨੂੰ ਭਾਰਤ ਮਾਤਾ ਵਲੋਂ

ਮੈਂ ਸਦਕੇ ਘੋਲੀ ਦੂਲਿਆ, ਤੂੰ ਹੈਂ ਮੇਰੇ ਨੈਣ ਪਰਾਨ।
ਮੈਂ ਸੈ ਸਾਲਾਂ ਦੀ ਕੈਦ ਸਾਂ, ਮੈਨੂੰ ਤੂੰ ਹੀ ਛੁਡਾਯਾ ਆਨ।
ਤੂੰ 'ਰਾਜ ਗੁਰੂ' ਦਾ ਵੀਰ ਹੈਂ, ਤੂੰ 'ਦਤ' ਜਿਹਾ ਸਲਵਾਨ।
ਮੈਨੂੰ ਕੀਤਾ ਤੂੰ ਹੀ ਆਜ਼ਾਦ ਅਜ, ਸਭ ਕੁਝ ਕਰ ਕੇ ਕੁਰਬਾਨ।
'ਪਨਾਨ ਗੀਰ' ਜੋ ਤੈਨੂੰ ਆਖਦੇ ਤ੍ਰਹ ਬੰਦੇ ਨਹੀਂ ਹੈਵਾਨ।
ਤੂੰ ਬਾਜ਼ੂ ਮੇਰਾ ਦੂਲਿਆ, ਤੂੰ ਹੀ ਮੇਰਾ ਮਾਣ ਤੇ ਤਾਨ।
ਤੈਥੋਂ ਚਾਨਣ ਲੈ ਕੇ ਚਾਨਣਾ, ਚੰਨ ਚਮਕੇ ਵਿਚ ਅਸਮਾਨ।
ਤੂੰ ਨਾਲ ਲਹੂ ਦੇ ਧੋ ਦਿਤੇ, ਸਭ ਮੇਟੇ ਦਾਗ਼ ਨਿਸ਼ਾਨ।
ਨਹੀਂ ਉਜੜਿਆ ਤੂੰ ਏਂ ਵਸਿਆ, ਤੂੰ ਜਿਤ ਲੀਤਾ ਮੈਦਾਨ।
ਵਾਹ ਲੈ ਨੇ ਉਹ ਤੂੰ ਸੂਰਮੇ, ਜੋ ਕਰਦੇ ਨੇ ਅਜ ਮਾਨ।
ਤੇਰਾ ਨਾਮ ਰਹੂ ਇਤਹਾਸ ਵਿਚ, ਜਦ ਤੀਕਰ ਰਹੂ ਜਹਾਨ।
ਨਹੀਂ ਮੁਫਤ ਆਜ਼ਾਦੀ ਲਭਦੀ, ਏਹ ਆਉਂਦੀ ਕਰ ਵੈਰਾਨ।
ਅਜ ਵਿਚ ਗੁਆਂਢ ਦੇ ਮੈਂ ਫਿਰਾਂ, ਕਰ ਉਚੀ ਧੌਨ ਤੇ ਸ਼ਾਨ।
ਤੇਰੇ ਝੰਡੇ ਅਰਸ਼ੀ ਝੂਲ ਗਏ, ਤੈਨੂੰ ਨਿਉਂ ਗਿਆ ਇੰਗਲਸਤਾਨ।
ਤੂੰ ਚੌਹਾਂ ਦਿਨਾਂ ਵਿਚ ਢਾਹ ਲਿਆ, ਜੋ ਵਡਾ ਆਕੜ ਖਾਨ।
ਮੇਰੇ ਟੁਕੜੇ ਕੀਤੇ ਵੈਰੀਆਂ, ਮੈਨੂੰ ਇਸ ਦਾ ਦੁਖ ਮਹਾਨ।
ਮੈਂ ਲੰਗੜੀ ਹੋ ਕੇ ਫਿਰ ਰਹੀ, ਮੇਰੇ ਲੁਟੇ ਗਏ ਅਰਮਾਨ।
ਤੇਰੇ ਹਥ ਵਿਚ ਡੋਰ ਹੈ ਰਾਜ ਦੀ, ਤੂੰ ਬਣ ਕੇ ਉਠ ਤੁਫਾਨ।
ਤੇਰੇ ਗਲੋਂ ਗੁਲਾਮੀ ਲਥ ਗਈ, ਮੇਰਿਆ ਚਾਨਣਾ।



# ਕਿਸਾਨ ਨੂੰ

ਉਠ ਜਾਗ ਕਿਸਾਨਾਂ ਸੁਤਿਆ, ਤੂੰ ਉਠ ਕੇ ਸੁਰਤ ਸੰਭਾਲ।
ਤੂੰ ਬਹੁ ਨਾ ਹਿੰਮਤ ਹਾਰ ਕੇ, ਨਾ ਨਾਮ ਦੇਸ਼ ਦਾ ਗਾਲ।
ਮੇਰੇ ਲੂੰ ਕੰਡੇ ਨੇ ਉਠਦੇ, ਜਦੋਂ ਆਉਂਦਾ ਏ ਯਾਦ ਬੰਗਾਲ।
ਤੀਹ ਲਖ ਸੀ ਬੰਦਾ ਮਰ ਗਿਆ, ਰੁਲ ਰੁਲ ਕੇ ਭੁਖ ਦੇ ਨਾਲ।
ਹਲ ਤੇਰੀ ਹੀਰੇ ਬੀਜਦੀ, ਤੇਰੇ ਹਾਲੀ ਉਗਲਨ ਲਾਲ।
ਤੂੰ ਕਹੀ ਨਾਲ ਧਰਤੀ ਪੁਟ ਕੇ, ਵਿਚੋਂ ਚਾਂਦੀ ਲਵੇਂ ਨਿਕਾਲ।
ਤੇਰਾ ਘਰ ਸੋਨੇ ਦੀ ਚਿੜੀ ਏ, ਪਰ ਬਣਦਾ ਜੁਗਤਾਂ ਨਾਲ।
ਤੂੰ ਨਾ ਸੁਣ ਸੋਆਂ ਭੈੜੀਆਂ, ਨਾ ਕਹੁ 'ਖਬਰੇ ਕੀਹ' ਖਿਆਲ।
ਤੇਰੇ ਮੂੰਹ ਵਲ ਸਾਰੇ ਵੇਖਦੇ, ਹੈ ਪੈ ਰਿਹਾ ਕਹਿਤ ਚੰਡਾਲ।
ਖਾ ਛੋਲੇ, ਮਕੀਆਂ, ਬਾਜਰਾ, ਉਹ ਵੀ ਮਿਲਦੇ ਵਖਤਾਂ ਨਾਲ।
ਤੇਰਾ ਖੂਨ ਜਵਾਨਾ ਸੁਕਿਆ, ਤੇਰੇ 'ਕੁਰੰਗ' ਨੇ ਹੋ ਗਏ ਬਾਲ।
ਤੂੰ ਦਾਤਾ ਸਾਰੇ ਜੱਗ ਦਾ, ਪਰ ਹਾਲੋਂ ਅਜ ਬੇ-ਹਾਲ।
ਤੂੰ ਬਦਲ ਦੇ ਕਿਸਮਤ ਦੇਸ ਦੀ, ਧਰਤੀ ਦਾ ਪਾਸਾ ਢਾਲ।
ਓਹ ਸ਼ੇਰ ਪੰਜਾਬੀਆ



# ਸਿੰਘ ਨੂੰ

ਉਠ ਜਵਾਨਾ ਸੁਤਿਆ, ਤੂੰ ਨਾ ਅੰਗੜਾਈਆਂ ਲੈ।
ਤੂੰ ਕਲਗੀਧਰ ਦਾ ਸ਼ੇਰ ਹੈਂ, ਤੇਰੀ ਖੱਲ ਵਿਚ ਹੈ ਨਹੀਂ ਭੈ।
ਤੈਨੂੰ ਡਾਕੂ ਸੁਤਾ ਜਾਣ ਕੇ, ਟੁਟ ਚਾਰ ਚੁਫੇਰਿਓਂ ਪੈ।
ਟੁਟ ਗਿਆ 'ਨਲੂਏ' ਦਾ ਦਬ ਦਬਾ,ਜਿਦੀ ਖੈਬਰ ਵਿਚ ਸੀ ਜੈ।
ਤੂੰ ਕਫਨ ਬੰਨ੍ਹ ਲੈ ਸੀਸ ਤੇ, ਫੜ ਹਥੀਂ ਰਫਲਾਂ ਲੈ।
ਤੂੰ ਭੁਲੇ ਡਾਕੂ ਅਰਬ ਦੇ, ਹੁਣ ਕਰਨੇ ਨੇ ਫੜ ਕੇ ਖੈ।
ਤੂੰ ਕੁਦ ਪੌ ਵਿਚ ਮੈਦਾਨ ਦੇ, ਪੀ ਖੰਡੇ ਵਾਲੀ 'ਮੈ'।
ਤੇਰੇ ਨਾਲ ਜੋ ਹੋਈਆਂ ਸਖਤੀਆਂ, ਤੂੰ ਗਿਣ ਗਿਣ ਬਦਲੇ ਲੈ।
ਮੂੰਹ ਭਾਰਤ ਮਾਂ ਪਈ ਵੇਖਦੀ, ਓਹਨੂੰ ਮਾਣ ਤੇਰੇ ਤੇ ਹੈ।
ਤੂੰ ਮੌਤ ਨੂੰ ਮੇਹਣੇ ਮਾਰਦਾ, ਤੇਰੇ ਲਈ ਦੁਨੀਆਂ ਕੀ ਸ਼ੈ।
ਤੇਰੇ ਸਾਹਵੇਂ ਆਵੇ ਮੌਤ ਜਾਂ, ਉਹ ਪੁਛਦੀ ਏ ਤੇਰੀ ਰੈ।
ਉਹ ਮਾਂ ਨਹੀਂ ਜੰਮਿਆਂ ਸੂਰਮਾ, ਘੁਲ ਤੇਰੇ ਨਾਲ ਨਾ ਢੈ।
ਤੂੰ ਬਾਬਰਵਾਣੀ ਦੇਸ਼ 'ਚੋਂ, ਸੀ ਕੀਤੀ ਜੀਕੁਣ ਖੈ॥
ਉਠ ਮੋੜ ਮੁਹਾਰਾਂ ਘਰਾਂ ਨੂੰ, ਤੇਰੀ ਮੁਠ ਵਿਚ ਹੈ ਜੈ।
ਨਨਕਾਣਾ, ਪੰਜਾ, ਡੇਹੁਰਾ, ਤੇਰੇ ਮੂੰਹ ਵਲ ਤਾਂਘਣ ਪੈ।
ਹੁਣ ਵੇਲਾ ਨਹੀਂ ਉਂਘਲਾਣ ਦਾ,ਉਹ ਮੇਰਿਆ ਪਿਆਰਿਆ



# ਮੈਂ ਤੇ ਬਾਪੂ ਕਲੇ

ਇਕ ਦਿਹਾੜੇ ਲਾਲੇ ਹੋਰੀਂ, ਪਿਉ ਪੁਤ ਸ਼ਹਿਰੋਂ ਆਏ।
ਸ਼ਾਦੀ ਲਈ ਰੁਪਈਏ ਉਹਨਾਂ, ਬੈਂਕੋ ਕੁਝ ਕਢਾਏ।
ਸੂਹ ਲੈਂਦੇ ਹੀ ਡਾਕੂ ਚੜ੍ਹਿਆ ਘੋੜੀ ਪਾ ਕੇ ਕਾਠੀ।
ਤਲ ਨਾਲ ਚੋਪੜ ਕੇ ਫੜ ਲਈ, ਸਮਾਂ ਵਾਲੀ ਲਾਠੀ।

ਲਹਿ ਅਡੇ ਤੋਂ ਤੁਰ ਪਏ ਦੋਵੇਂ ਵਲ ਪਿੰਡ ਦੇ ਸੋਤੇ।
ਡਾਕੂ ਹੋਰੀਂ ਡਾਂਗ ਕਮਸ, ਰਾਹ ਦੇ ਵਿਚ ਖਲ਼ੋਤੇ।
ਗੁਸੇ ਨਾਲ ਜਾਂ ਲਾਠੀ ਉਸਨੇ, ਦੂਹਾਂ ਵਲ ਉਲਾਰੀ।
ਰੂਹ ਵਜੂਦੋਂ ਪਿਉ ਪੁਤਾਂ ਦੀ, ਚਲੀ ਮਾਰ ਉਡਾਰੀ।

ਖੁਲ੍ਹ ਜਾਣੇ ਨੇ ਘੱਗਰ ਸਾਡੇ, ਇਕੋ ਲਾਠੀ ਪੈਂਦੇ।
ਸੋਚ ਇਸ ਤਰ੍ਹਾਂ ਡਾਕੂ ਤਾਈਂ, ਹਥ ਜੋੜ ਕੇ ਕਹਿੰਦੇ।
ਜਾਨ ਗਵਾ ਕੇ ਸਾਡੀ ਸਾਥੋਂ, ਕੀਹ ਲੈਣਾਂ ਈ ਭਈਆ।
ਜਿਸ ਦੀ ਖਾਤਰ ਪਿਛੇ ਲਗੋਂ, ਆਹ ਲੈ ਪਕੜ ਰੁਪਈਆ।

ਦੇ ਕੇ ਕੁਲ ਤਲਾਸ਼ੀ ਉਸ ਨੂੰ, ਰੋਂਦੇ ਘਰ ਨੂੰ ਆਏ।
ਪਾਟੇ ਵੇਖ ਦੂਹਾਂ ਦੇ ਲੀੜੇ, ਲਾਲੀ ਪਲੇ ਪਾਏ।
ਸੁਖ ਤੇ ਹੈ ਨਹੀਂ, ਕੀਕੂੰ ਵਰਤੀ, ਲੀੜੇ ਕਿਸ ਨੇ ਪਾੜੇ।
ਪਗਾਂ ਵੀ ਸੁਟ ਸਿਰ ਤੋਂ ਆਏ, ਕੀ ਕੀ ਬਣੇ ਪੁਆੜੇ।

ਕਿਹਾ ਪੁਤ ਨੇ ਜਦ ਅਡੇ ਤੋਂ, ਤੁਰ ਪਏ ਮੈਂ ਤੇ ਲਾਲਾ।
ਡਾਂਗ ਕਸ ਕੇ ਰਾਹ ਦੇ ਵਿਚ ਸੀ, ਇਕ ਖਲੋਤਾ ਕਾਲਾ।

ਡਾਂਗ ਵੇਖ ਕੇ ਅਖਾਂ ਅਗੇ, ਲਗੀ ਭੌਣ ਭੰਬੀਰੀ।
ਅਸਾਂ ਸੋਚਿਆ ਝਾਈ ਜੀ, ਅਜ ਸਾਡਾ ਵਕਤ ਅਖੀਰੀ।
ਮਾਇਆ ਤਾਂ ਹੈ ਆਉਣੀ ਜਾਣੀ, ਖਸਮਾਂ ਤਾਈਂ ਖਾਏ।

ਲਦੂ ਵੰਡ ਤੂੰ ਲਾਲੇ ਹੋਰੀ, ਜਾਨ ਬਚਾ ਕੇ ਆਏ।
ਲੈ ਲਈ ਉਸ ਤਲਾਸ਼ੀ ਸਾਡੀ, ਟੋਹ ਟੋਹ ਆਪੀਂ ਪਲੇ।
ਭੰਨੇ ਉਸ ਨੇ ਹਡ ਅਸਾਡੇ, ਸੁਟ ਸੁਟ ਕੇ ਥਲੇ।
ਨਾਲੇ ਲੈ ਲੈ ਜੋ ਮੁਨੀ ਦੇ, ਆਂਦੇ ਸ਼ਹਿਰੋਂ ਟਲੇ।
ਨਾਲੇ ਕੁਲ ਰੁਪਈਏ ਖੋਹ ਲਏ, ਮਾਰ ਮਾਰ ਕੇ ਖਲੇ।
ਕਿਸੇ ਨਾ ਕੀਤੀ ਮਦਦ ਸਾਡੀ, ਮਰ ਅਸੀਂ ਸਾਂ ਚਲੇ।
'ਚੋਰ ਤੇ ਲਾਠੀ ਦੋ ਜਣੇ', ਸਨ 'ਮੈਂ ਤੇ ਬਾਪੂ ਕਲੇ'।
ਜਿਸ ਦੀ ਲਾਠੀ ਭੈਂਸ ਉਸੇ ਦੀ, ਕਹਿੰਦੇ ਸਚ ਸਿਆਣੇ।
ਮਾੜੇ ਦੀ ਏ ਵਸੋਂ ਕਾਹਦੀ, 'ਅਨੰਦ' ਲੈਣ ਜਰਵਾਣੇ।



## ਪੁਤਰ ਦਾ ਮਾਸ

ਲੁਟੀ ਹੋਈ ਕੁਟੀ ਹੋਈ, ਘਰੋਂ ਕਢ ਸੁਟੀ ਹੋਈ;
ਉਨਾਂ ਜ਼ੁਲਮ ਕੀਤਾ ਜਿੰਨਾਂ ਕਿਸੇ ਤੋਂ ਕਮਾਯਾ ਗਿਆ।
ਖੋਈ ਉਹਦੀ 'ਪਤ' ਸਾਹਵੇਂ 'ਪਤੀ' ਰਤੀ ਰਤੀ ਕਰ,
ਜ਼ੇਵਰ ਤੇ ਮਾਲ ਦਾ ਤਾਂ ਝਗੜਾ ਈ ਮੁਕਾਯਾ ਗਿਆ।
ਲਾਹੇ ਉਹਦੇ ਸਾਹਵੇਂ ਸੱਕ ਸਕਿਆਂ ਦੇ ਰੁਖਾਂ ਵਾਂਗੂ,
ਚਲ ਪੜ੍ਹ ਕਲਮਾ ਅੰਤ ਉਹਨੂੰ ਵੀ ਸੁਣਾਯਾ ਗਿਆ।

'ਹਾਏ ਏਹ ਨਾ ਪਾਪ ਕਰੋ,ਧਰਮ ਨੂੰ ਤਾਂ ਰਹਿਣ ਦੇਵੋ,
ਬੜੀ ਨਿਮਤਾਈ ਨਾਲ ਤਰਲਾ ਇਉਂ ਪਾਯਾ ਗਿਆ।
ਖੋਹ ਲਿਆ ਗੁਲਾਬੀ ਫੁਲ ਝਟ ਉਹਦੀ ਗੋਦ ਵਿਚੋਂ,
ਕੀਮਾ ਉਹਦਾ ਕਰ ਓਹਲੇ ਅਖਾਂ ਤੋਂ ਬਣਾਯਾ ਗਿਆ।
ਪਾਇ ਕੇ ਮਸਾਲੇ ਖੂਬ ਰਿੰਨ੍ਹਿਆ ਜਲਾਦਾਂ ਉਹਨੂੰ,
ਰੋਟੀ ਨਾਲ ਫੇਰ ਮਾਸ ਅੰਮੀ ਨੂੰ ਖੁਆਯਾ ਗਿਆ।
ਖਿਚ ਧੂਹ ਕੇ ਆਂਦਾ ਫੇਰ ਉਸ ਨੂੰ ਮਸੀਤ ਵਿਚ,
ਹਾੜ੍ਹਿਆਂਤੇ ਮਿੰਨਤਾਂਤੇ ਧਿਆਨ ਈਨਾ ਲਾਯਾ ਗਿਆ।
ਮੁੰਨੀਆਂ ਹੋਈਆਂ ਲਬਾਂ,ਅਤੇ ਪੁਤਲਾ ਸ਼ੈਤਾਨ ਦਾ ਜੋ,
ਲੰਮੀ ਦਾਹੜੀ ਵਾਲਾ ਇਕ ਮੌਲਵੀ ਮੰਗਾਯਾ ਗਿਆ।
ਕਢ ਛੁਰੀ ਬਗਲ ਵਿਚੋਂ ਰਖ ਰਗਾਂ ਉਹਦੀਆਂ ਤੇ,
'ਕਲਮਾ ਪੜ੍ਹੇਂਗੀ ਬੋਲ ਉਹਨੂੰ ਫੁਰਮਾਯਾ ਗਿਆ।
ਹਥ ਜੋੜ ਕਹਿੰਦੀ 'ਹਛ' ਮੇਰਾ ਕੀ ਏ ਜ਼ੋਰ ਹੁਣ,
ਪਰ ਅਜੇ ਪੁਤ ਕਿਉਂ ਨਹੀਂ ਅੰਮੀਨੂੰ ਮਲਾਯਾ ਗਿਆ।
ਆਖਦਾ ਏ ਮੁਲਾਂ ਭੁਲਾਂ ਵਿਚ ਪਈ ਏਂ ਭੋਲੀਏ ਤੂੰ,
'ਪੁਤ ਹੀ ਤਾਂ ਤੇਰਾ' ਹੁਣੇ ਤੈਨੂੰ ਹੀ ਖਵਾਯਾ ਗਿਆ।
ਸੁਣ ਕੇ ਕਲੇਜਾ ਪਾਟਾ ਵਹਿਣ ਦਰਿਆਉ ਲਗੇ,
ਜਿਨ੍ਹਾਂ ਦਾ ਅਰੁਕ ਵਹਿਣ ਕਦੇ ਨਹੀਂ ਰੁਕਾਯਾਗਿਆ।
ਲਹਿਣਾ ਨਹੀਂ ਹਸ਼ਰ ਤੀਕ ਕਦੇ ਵੀ ਉਹ ਯਾਦ ਰਖੋ,
ਮਥੇ ਇਸਲਾਮ ਦੇ ਕਲੰਕ ਜੋ ਲਗਾਯਾ ਗਿਆ।
ਫਰਸ਼ ਨਾਲ ਪਾੜ ਸੀਸ ਚਲੀ ਗਈ 'ਅਨੰਦ' ਓਥੇ,
ਜਿਥੋਂ ਅਜ ਤੀਕਰਾਂ ਕਦੇ ਨਹੀਂ ਕੋਈ ਆਯਾ ਗਿਆ।

